# ਤਤਕਰਾ

# ਮੁਖਬੰਧ

ਗੁਰਬਾਣੀ ਦੇ ਇਸ ਸੰਗ੍ਰਹਿ ਵਿਚ ਕੇਵਲ ਗੁਰੂ ਨਾਨਕ ਦੇਵ ਦੀ ਬਾਣੀ ਨੂੰ ਵੱਖ-ਵੱਖ ਸਿਰਲੇਖਾਂ ਹੇਠ ਅੰਕਿਤ ਕਰਕੇ ਉਨ੍ਹਾਂ ਦੇ ਧਾਰਮਿਕ, ਸਦਾਚਾਰਕ, ਭਾਈਚਾਰਕ ਅਤੇ ਨੈਤਿਕ ਵਿਚਾਰਾਂ ਅਤੇ ਸਿਧਾਂਤਾਂ ਨੂੰ ਪ੍ਰਗਟ ਕਰਨ ਦਾ ਜਤਨ ਕੀਤਾ ਗਿਆ ਹੈ। ਇਨ੍ਹਾਂ ਵਿਚਾਰਾਂ ਅਤੇ ਸਿਧਾਂਤਾਂ ਦਾ ਠੀਕ-ਠੀਕ ਮੁੱਲਾਂਕਣ ਕਰਨ ਲਈ ਇਹ ਜ਼ਰੂਰੀ ਹੈ ਕਿ ਅਸੀਂ ਉਨ੍ਹਾਂ ਦੇ ਇਸ ਸੰਸਾਰ ਵਿਚ ਆਉਣ ਦੇ ਸਮੇਂ ਪੰਜਾਬ ਵਿਚ ਇਨ੍ਹਾਂ ਚਹੁੰ ਖੇਤਰਾਂ ਵਿਚ ਜੋ ਸਥਿਤੀ ਸੀ ਉਸ ਤੋਂ ਜਾਣੂ ਹੋਈਏ। ਹਿੰਦੁਸਤਾਨ ਦਾ ਇਹ ਭਾਗ ਇਸ ਲਈ ਉੱਘਾ ਹੈ ਕਿ ਵੇਦ ਮੰਤਰਾਂ ਦੇ ਉਚਾਰੇ ਜਾਣ ਦਾ ਸੁਭਾਗ ਇਸ ਨੂੰ ਪ੍ਰਾਪਤ ਹੋਇਆ। ਸੰਸਕ੍ਰਿਤ ਸ਼ਬਦਾਂ ਦਾ ਸ਼ੁੱਧ ਉਚਾਰਣ ਸਿਖਣ ਲਈ ਸਨਾਤਕ ਇਸ ਭਾਗ ਦੇ ਆਸ਼ਰਮਾਂ ਵਿਚ ਆਇਆ ਕਰਦੇ ਸਨ। ਸਭ ਤੋਂ ਵੱਡਾ ਸੰਸਕ੍ਰਿਤ ਵਿਆਕਰਣ ਲੇਖਕ ਇਸੇ ਭਾਗ ਦਾ ਜੰਮਪਲ ਸੀ। ਫਿਰ ਬੁੱਧ ਧਰਮ ਵੀ ਬੜੇ ਚਿਰ ਤੀਕ ਇਸੇ ਖੇਤਰ ਵਿਚ ਪ੍ਰਧਾਨ ਰਿਹਾ। ਤਕਸ਼ਸ਼ਿਲਾ ਦਾ ਵਿੱਦਿਆਪੀਠ ਇਸੇ ਪ੍ਰਦੇਸ਼ ਵਿਚ ਸਥਿਤ ਸੀ। ਪਰ ਗੁਰੂ ਨਾਨਕ ਦੇ ਆਗਮਨ ਸਮੇਂ ਬੁੱਧ ਧਰਮ ਇਥੇ ਲਗਭਗ ਖਤਮ ਹੀ ਹੋ ਚੁਕਿਆ ਸੀ। ਬ੍ਰਾਹਮਣਵਾਦ ਪ੍ਰਧਾਨ ਸੀ। ਜੈਨੀ ਸਨ ਥੋੜ੍ਹੇ ਥੋੜ੍ਹੇ ਕਿਸੇ ਕਿਸੇ ਸ਼ਹਿਰ ਵਿਚ, ਪਰ ਉਹ ਹਿੰਦੂ ਭਾਈਚਾਰੇ ਦਾ ਇਕ ਭਾਗ ਬਣ ਗਏ ਸਨ। ਦੋ ਹੀ ਧਰਮ ਬਹੁ ਗਿਣਤੀ ਵਿਚ ਸਨ, ਹਿੰਦੂ ਅਤੇ ਮੁਸਲਮਾਨ। ਪਰੰਤੂ ਗੋਰਖ ਪੰਥੀ ਕੰਨ ਪਾਟੇ ਜੋਗੀਆਂ ਦਾ ਆਮ ਜਨਤਾ, ਹਿੰਦੂ ਅਤੇ ਮੁਸਲਮਾਨ ਦੋਹਾਂ ਤੇ ਕਾਫੀ ਪ੍ਰਭਾਵ ਸੀ। ਲੋਕਾਂ ਦਾ ਖਿਆਲ ਸੀ ਕਿ ਉਨ੍ਹਾਂ ਪਾਸ ਸਿੱਧੀਆਂ ਅਰਥਾਤ ਕਰਾਮਾਤੀ ਸ਼ਕਤੀਆਂ ਹਨ। ਜੋਗੀ ਜੰਤਰਾਂ, ਮੰਤਰਾਂ ਅਤੇ ਤੰਤਰਾਂ ਦੀ ਵਰਤੋਂ ਰਾਹੀਂ ਵੀ ਜਨਤਾ ਵਿਚ ਉੱਘੇ ਸਨ। ਜੋਗੀਆਂ ਦੇ ਵਰ ਤੋਂ ਬਰਕਤਾਂ ਹਾਸਲ ਕਰਨ ਦੇ ਲਾਲਚ ਨਾਲ ਜਾਂ ਸਰਾਪ ਦੇ ਡਰ ਤੋਂ ਲੋਕ ਉਨ੍ਹਾਂ ਦੀ ਸੇਵਾ ਕਰਦੇ ਅਤੇ ਕੋਈ ਕੋਈ ਗੁਰੂ ਵੀ ਧਾਰ ਲੈਂਦੇ ਸਨ। ਮੁਸਲਮਾਨ ਅਤੇ ਹਿੰਦੂ ਦੋਹਾਂ ਧਰਮਾਂ ਦੇ ਲੋਕ ਇਸ ਪੰਥ ਵਿਚ ਕਬੂਲ ਕਰ ਲਏ ਜਾਂਦੇ ਸਨ। ਪੂਰਨ ਅਤੇ ਰਾਂਝੇ ਦਾ ਇਸ ਮਤ ਨੂੰ ਧਾਰਨਾ ਇਸ ਗੱਲ ਦੀ ਉਦਾਹਰਣ ਹੈ।

ਹਿੰਦੂ ਨਾ ਕੇਵਲ ਚਹੁੰ ਵਰਨਾਂ ਵਿਚ ਵੰਡੇ ਹੋਏ ਸਨ ਸਗੋਂ ਬ੍ਰਾਹਮਣ, ਕਸ਼ਤਰੀ, ਵੈਸ਼ ਅਤੇ ਸ਼ੂਦਰ ਆਪੋ ਵਿਚ ਵੀ ਕਈ ਜ਼ਾਤਾਂ ਵਿਚ ਤਕਸੀਮ ਸਨ। ਇਕੋ ਵਰਣ ਦੀਆਂ ਜ਼ਾਤਾਂ ਵਿਚ ਵੀ ਉਚੀਆਂ-ਨੀਵੀਆਂ ਜ਼ਾਤਾਂ ਦਾ ਵਿਚਾਰ ਪਸਰ ਗਿਆ ਸੀ। ਇਨ੍ਹਾਂ ਚਹੁੰ ਵਰਨਾਂ ਤੋਂ ਵੱਖਰਾ ਇਕ ਤਬਕਾ ਚੰਡਾਲਾਂ ਦਾ ਸੀ ਜਿਨ੍ਹਾਂ ਨਾਲ ਛੋਹਣਾ ਵੀ ਅਪਵਿੱਤਰ ਕਰ ਦਿੰਦਾ ਸੀ। ਆਧੁਨਿਕ ਹਿੰਦੂ ਚਿੰਤਕ ਭਾਵੇਂ ਜ਼ਾਤਪਾਤ ਦੇ ਵਿਰੁੱਧ ਹਨ, ਪਰ ਵਰਣ

ਵਿਵਸਥਾ ਦੀ ਅਜੇ ਵੀ ਪ੍ਰੋੜ੍ਹਤਾ ਕਰਦੇ ਹਨ। "ਮਨੁੱਖ ਕੋਈ ਨਿਰਾਪੇਖ ਵਿਅਕਤੀ ਨਹੀਂ। ਭਾਈਚਾਰੇ ਵਿਚ ਆਪਣੇ ਗੁਣ, ਸੁਭਾਵ ਤੇ ਕਰਮ ਅਨੁਸਾਰ ਉਹ ਕਿਸੇ ਟੋਲੇ ਦਾ ਭਾਗ ਹੈ। ਜਦੋਂ ਭਾਈਚਾਰੇ ਦੀ ਚਹੁੰ ਭਾਗਾਂ ਵਿਚ ਵੰਡ ਈਸ਼ਵਰ ਕ੍ਰਿਤ ਸਮਝੀ ਜਾਂਦੀ ਹੈ ਇਸ ਦਾ ਭਾਵ ਇਹ ਹੈ ਕਿ ਆਤਮਿਕ ਗਿਆਨ, ਪ੍ਰਬੰਧਕ ਸ਼ਕਤੀ, ਕਿੱਤਿਆਂ ਅਨੁਸਾਰ ਉਤਪਾਦਨ ਅਤੇ ਦਿਲੋਂ ਮਨੋਂ ਸੇਵਾ ਕਿਸੇ ਵੀ ਭਾਈਚਾਰਕ ਬਣਤਰ ਦੇ ਜ਼ਰੂਰੀ ਭਾਗ ਹਨ। ਸੂਝਵਾਨਾਂ ਦਾ ਕੰਮ ਭਾਈਚਾਰਕ ਬਣਤਰ ਦੀ ਵਿਉਂਤ ਬਣਾਉਣਾ ਹੈ। ਸ਼ਕਤੀਵਾਨਾਂ ਦਾ ਕੰਮ ਉਸ ਨੂੰ ਪ੍ਰਵਾਨ ਚੜ੍ਹਾਉਣਾ ਹੈ ਅਰਥਾਤ ਉਸ ਅਧਿਕਾਰ ਨਾਲ ਪੁਸ਼ਟੀ ਦੇਣਾ ਹੈ ਜਿਸ ਦੇ ਮਗਰ ਬਲ ਹੈ। ਅਤੇ ਜੋ ਕਿੱਤਿਆਂ ਦੇ ਜਾਣੂ ਕਾਰੀਗਰ ਹਨ ਉਨ੍ਹਾਂ ਦਾ ਕੰਮ ਦਿਲੋਂ ਮਨੋਂ ਮਿਹਨਤ ਕਰਦੇ ਕਾਮਿਆਂ ਦੀ ਰਾਹੀਂ ਉਸ ਤੇ ਅਮਲ ਕਰਨਾ ਅਰਥਾਤ ਸਿਰੇ ਚੜ੍ਹਾਉਣਾ ਹੈ।"[1] ਅੱਗੇ ਜਾ ਕੇ ਇਸੇ ਯੁਕਤੀ 'ਤੇ ਬਲ ਦਿੰਦੇ ਹੋਏ ਫਿਰ ਲਿਖਿਆ ਹੈ। "ਕਿਉਂਕਿ ਇਕ ਵਿਅਕਤੀ ਇਕ ਭਾਈਚਾਰਕ ਹੋਂਦ ਹੈ, ਭਾਈਚਾਰਾ ਇਕ ਜ਼ਰੂਰੀ ਉਪਜਾਉ ਹੈ ਜਿਸ ਰਾਹੀਂ ਉਸ ਦੀ ਸ਼ਖ਼ਸੀਅਤ ਵਿਕਾਸ ਕਰ ਸਕਦੀ ਹੈ। ਭਾਈਚਾਰੇ ਵਿਚ ਉਸ ਲਈ ਸੁਰੱਖਿਅਤ ਥਾਂ ਲੱਭਣੀ ਜ਼ਰੂਰੀ ਹੈ ਤਾਂਕਿ ਉਹ ਇਸ ਤੋਂ ਵਧੀਕ ਤੋਂ ਵਧੀਕ ਸਹਾਇਤਾ ਪ੍ਰਾਪਤ ਕਰ ਸਕੇ। ਆਪਣੀ ਰੁਚੀ ਅਨੁਸਾਰ ਮਨੁੱਖ ਚਹੁੰ ਕਿਸਮਾਂ ਵਿਚ ਆ ਪੈਂਦਾ ਹੈ। ਵਿਦਵਾਨ ਅਤੇ ਗਿਆਨਵਾਨ, ਸ਼ਕਤੀਵਾਨ ਅਤੇ ਕ੍ਰਿਆਸ਼ੀਲ, ਸੁਸਿਖਿਅਤ ਕਾਰੀਗਰ ਅਤੇ ਮਜ਼ਦੂਰ। ਮਨੁੱਖ ਦੀ ਕ੍ਰਿਆਸ਼ੀਲ ਰੁਚੀ ਦੇ ਉਭਰੇ ਹੋਏ ਅੰਸ਼ ਉਸ ਦੀ ਕਿਸਮ ਮੁਕੱਰਰ ਕਰ ਦਿੰਦੇ ਹਨ।"[2]

ਜਦੋਂ ਹਿੰਦੂਆਂ ਦਾ ਰਾਜ ਇਸ ਦੇਸ਼ ਵਿੱਚ ਸੀ ਇਹ ਵਿਉਂਤ, ਹੋ ਸਕਦਾ ਹੈ, ਠੀਕ ਭਾਂਤ ਚਲਦੀ ਰਹੀ ਹੋਵੇ ਜਿਸ ਅਨੁਸਾਰ ਮਨੁੱਖ ਆਪਣੇ ਗੁਣ, ਸੁਭਾਵ ਤੇ ਕਰਮ ਅਨੁਸਾਰ ਵਰਣ ਚੁਣ ਤੇ ਬਦਲ ਸਕਦਾ ਸੀ। ਪਰੰਤੂ ਜਦੋ ਵਸੋਂ ਵੱਧਦੀ ਗਈ ਹਰ ਇਕ ਮਨੁੱਖ ਦਾ ਗੁਣ, ਕਰਮ ਅਤੇ ਸੁਭਾਵ ਪਰਖਣਾ ਅਸੰਭਵ ਹੋ ਗਿਆ ਤਾਂ ਵਰਣ ਜਨਮ ਤੇ ਹੀ ਥਾਪਿਆ ਜਾਣ ਲਗ ਪਿਆ। ਬ੍ਰਾਹਮਣ ਦੇ ਘਰ ਜੰਮਿਆ ਬ੍ਰਾਹਮਣ ਭਾਵੇਂ ਉਸ ਦੇ ਕਰਮਾਂ ਵਿਚ ਬ੍ਰਾਹਮਣਾਂ ਵਾਲਾ ਕੋਈ ਗੁਣ ਨਾ ਹੋਵੇ। ਜਿਉਂ ਜਿਉਂ ਸਮਾਂ ਲੰਘਦਾ ਗਿਆ ਉੱਚ ਵਰਣ ਵਾਲੇ ਆਪਣੇ ਹੱਕਾਂ ਤੇ ਦ੍ਰਿੜ੍ਹ ਹੁੰਦੇ ਗਏ ਅਤੇ ਫ਼ਰਜ਼ਾਂ ਨੂੰ ਭੁਲਦੇ ਗਏ। ਆਵਾਗਵਨ ਦੇ ਸਿਧਾਂਤ ਤੋਂ ਇਕ ਯੁਕਤੀ ਆਪਣੀ ਪਦਵੀ ਨੂੰ ਬਰਕਰਾਰ ਰੱਖਣ ਲਈ ਉਨ੍ਹਾਂ ਘੜ ਲਈ। ਹਰ ਇਕ ਆਤਮਾ ਦਾ ਪੁਨਰ ਜਨਮ ਉਸ ਦੇ ਪਿਛਲੇ ਜਨਮ ਦੀਆਂ ਰੁਚੀਆਂ ਅਨੁਸਾਰ ਉਸੇ ਵਰਣ ਵਿਚ ਹੁੰਦਾ ਹੈ ਜਿਸ ਦੇ ਉਹ ਯੋਗ ਹੈ। ਇਸ ਲਈ ਮਨੁੱਖ ਜਿਸ ਵਰਣ ਵਿਚ ਜੰਮਿਆ ਹੈ ਉਸ ਲਈ ਥਾਪੇ ਧਰਮ ਅਨੁਸਾਰ ਹੀ ਚਲਦਿਆਂ ਉਸ ਦੀ ਆਤਮਾ ਵਿਗਾਸ ਕਰ ਸਕਦੀ ਹੈ। ਪਰ ਇਹ ਯੁਕਤੀ ਠੀਕ ਨਹੀਂ ਜਾਪਦੀ। ਜੇ ਇਹ ਠੀਕ ਹੁੰਦੀ ਤਾਂ ਬ੍ਰਾਹਮਣ ਵਰਣ ਵਿਚ ਜੰਮੇ ਲੋਕ ਤਿਆਗਸ਼ੀਲ ਅਤੇ ਵਿਦਿਆ ਅਤੇ ਗਿਆਨ ਦੇ ਚਾਹਵਾਨ ਹੁੰਦੇ ਅਤੇ ਸ਼ੂਦਰਾਂ ਵਿਚ ਕੋਈ ਭਗਤ ਨਾ ਪੈਦਾ ਹੁੰਦਾ। ਪਰ ਇਹ ਵਾਕਿਆਤ ਦੇ ਉਲਟ ਹੈ।

ਇਸ ਵੰਡ ਨੇ ਇਕ ਨੁਕਸ ਹਿੰਦੂ ਭਾਈਚਾਰੇ ਵਿਚ ਪੈਦਾ ਕਰ ਦਿੱਤਾ। ਵਰਣ ਧਰਮ ਅਨੁਸਾਰ ਕੇਵਲ ਕਸ਼ਤਰੀ ਹੀ ਹਥਿਆਰਬੰਦ ਰਹਿ ਗਏ। ਹੁਣ ਕਾਰੀਗਰਾਂ ਅਤੇ

---

1. **Eastern Religions and Western thought by Dr. Radha Krishanan, 2nd Edition p.p. 356**
2. ਉਹੀ, ਪੰਨਾ 357

ਕਾਮਿਆਂ ਦੀ ਗਿਣਤੀ ਹਰ ਸਮਾਜ ਵਿਚ ਫ਼ੌਜੀਆਂ ਨਾਲੋਂ ਬਹੁਤ ਵੱਧ ਹੁੰਦੀ ਹੈ। ਸਿੱਟਾ ਇਹ ਨਿਕਲਿਆ ਕਿ ਬਹੁਤ ਥੋੜ੍ਹੇ ਲੋਕ ਦੇਸ਼ ਦੀ ਰਾਖੀ ਲਈ ਰਹਿ ਗਏ। ਇਕ ਹੋਰ ਮੰਦਾ ਫਲ ਇਹ ਨਿਕਲਿਆ। "ਰਾਜ ਦਾ ਕੰਮ ਕਾਨੂੰਨ ਅਤੇ ਦੇਸ਼ ਰੱਖਿਆ ਨੂੰ ਸੁਰੱਖਿਅਤ ਕਰਨ ਤੀਕ ਸੀਮਿਤ ਹੈ। ਲੋਕਾਂ ਨੂੰ ਇਹ ਖੁੱਲ੍ਹ ਸੀ ਕਿ ਉਹ ਆਪਣੇ ਮਾਮਲੇ ਰਵਾਇਤੀ ਨਿਯਮਾਂ ਅਤੇ ਰਸਮਾਂ ਅਨੁਸਾਰ ਹੱਲ ਕਰਨ। ਉਨ੍ਹਾਂ ਨੂੰ ਇਸ ਗੱਲ ਦੀ ਪ੍ਰਵਾਹ ਨਹੀਂ ਸੀ ਕਿ ਹਾਕਮ ਕੌਣ ਹੈ ਜਦ ਤੱਕ ਉਨ੍ਹਾਂ ਦੇ ਜੀਵਨ ਦਖ਼ਲ ਰਹਿਤ ਸਨ। ਇਕ ਝੰਡਾ ਉਤਨਾ ਹੀ ਚੰਗਾ ਸੀ ਜਿਤਨਾ ਦੂਜਾ। ਜੇ ਕਦੀ ਉਨ੍ਹਾਂ ਦਾ ਭਾਈਚਾਰਕ ਜੀਵਨ ਅੱਗੇ ਵਾਂਗ ਹੀ ਚਲਦਾ ਰਹੇ। ਇਸ ਰਵੱਈਏ ਦਾ ਸਿੱਟਾ ਇਹ ਸੀ ਕਿ ਦੇਸ਼ ਵਿਦੇਸ਼ੀ ਹਮਲਾਵਾਰਾਂ ਦਾ ਸ਼ਿਕਾਰ ਬਣ ਗਿਆ।"[3]

ਪਰ ਜਦੋਂ ਮੁਸਲਮਾਨ ਹਮਲਾਆਵਰਾਂ ਨੇ ਦੇਸ਼ 'ਤੇ ਵਿਜੈ ਪ੍ਰਾਪਤ ਕਰ ਕੇ ਹਿੰਦੁਸਤਾਨ ਤੇ ਆਪਣਾ ਰਾਜ ਕਾਇਮ ਕਰ ਲਿਆ, ਹਿੰਦੂਆਂ ਲਈ ਇਕ ਹੋਰ ਸਮੱਸਿਆ ਖੜ੍ਹੀ ਹੋ ਗਈ। "ਇਸ ਪੁਰਾਤਨ ਭਾਰਤੀ ਅਰਥਾਤ ਹਿੰਦੂ ਦੁਨੀਆ ਵਿਚ ਦੋ ਵਿਘਨਕਾਰੀ ਅੰਸ਼ ਜਿਨ੍ਹਾਂ ਦੀ ਆਦਰਸ਼ਕ ਪਿੱਠਭੂਮੀ ਇਕ ਸੀ ਆ ਵੜੇ, ਜਿਨ੍ਹਾਂ ਵਿਚ ਦੂਜੇ ਨੇ ਹਿੰਦੁਸਤਾਨੀ ਚਿੰਤਨ ਅਤੇ ਜੀਵਨ ਵਿਚ ਚੋਖਾ ਪਰਿਵਰਤਣ ਲੈ ਆਂਦਾ। ਇਹ ਸਨ ਅਰਬੀ ਜਿਨ੍ਹਾਂ ਅੱਠਵੀਂ ਸਦੀ ਮਸੀਹੀ ਦੇ ਆਰੰਭ ਵਿਚ ਸਿੰਧ ਪ੍ਰਾਂਤ ਨੂੰ ਫ਼ਤਹਿ ਕਰ ਲਿਆ ਅਤੇ ਤੁਰਕ ਜਿਨ੍ਹਾਂ ਅਫ਼ਗਾਨਿਸਤਾਨ ਤੋਂ ਲੁੱਟ ਮਾਰ ਦੇ ਹਮਲੇ ਦਸਵੀਂ ਸਦੀ ਦੇ ਦੂਜੇ ਅੱਧ ਤੋਂ ਆਰੰਭ ਦਿਤੇ। ਅਫ਼ਗਾਨਿਸਤਾਨ ਪਹਿਲਾ ਹਿੰਦੂ ਇਲਾਕਾ ਸੀ ਜੋ ਹਿੰਦੁਸਤਾਨ ਤੋਂ ਖੋਹਿਆ ਗਿਆ। ਤੁਰਕਾਂ ਨੇ ਪੰਜਾਬ ਪ੍ਰਾਂਤ ਇਸਲਾਮ ਲਈ ਯਾਰ੍ਹਵੀਂ ਸਦੀ ਦੇ ਆਰੰਭ ਵਿਚ ਹੀ ਜਿੱਤ ਲਿਆ ਅਤੇ ਤੇਰ੍ਹਵੀਂ ਸਦੀ ਤੀਕ ਉਨ੍ਹਾਂ ਉਤਰੀ ਹਿੰਦੁਸਤਾਨ ਪੱਛਮੀ ਬੰਗਾਲ ਤੀਕ ਫ਼ਤਹਿ ਕਰ ਲਿਆ ਅਤੇ ਦਿੱਲੀ ਨੂੰ ਇਸ ਦਾ ਕੇਂਦਰ ਬਣਾ ਕੇ ਇਸ ਭਾਗ ਉਤੇ ਪੱਕੀ ਇਸਲਾਮੀ ਹਕੂਮਤ ਕਾਇਮ ਕਰ ਲਈ। ਉਨ੍ਹਾਂ ਦੀ ਸ਼ਹਿਨਸ਼ਾਹੀਅਤ ਅਠਾਰ੍ਹਵੀਂ ਸਦੀ ਦੇ ਅੱਧ ਤੀਕ ਸ਼ਕਤੀਸ਼ਾਲੀ ਅਤੇ ਪ੍ਰਭਾਵਸ਼ਾਲੀ ਰਹੀ। ਅਰਬਾਂ ਅਤੇ ਤੁਰਕਾਂ ਦੋਹਾਂ ਨੂੰ ਸਭ ਤੋਂ ਵੱਧ ਬਲ ਇਸਲਾਮ ਤੋਂ ਮਿਲਿਆ ਅਤੇ ਹਿੰਦੁਸਤਾਨ ਵਿਚ ਹਿੰਦੂ ਸਪਿਰਿਟ ਅਤੇ ਸੰਸਕ੍ਰਿਤੀ ਵਲ, ਜਿਸ ਦਾ ਗਿਆਨ ਉਸ ਨੂੰ ਪੇਤਲਾ ਪੇਤਲਾ ਹੀ ਸੀ ਇਕ ਗ਼ੈਰ-ਸੁਲ੍ਹਾਕੁਨ ਰਵੱਈਆ ਲੈ ਕੇ ਆਇਆ।"

"ਇਸ ਵਿਸ਼ਾਲ ਅਤੇ ਰੱਬ ਵਲੋਂ ਭੇਜੇ ਮਿਸ਼ਨ, ਕਿ ਕਾਫ਼ਰ ਹਿੰਦੁਸਤਾਨ ਨੂੰ ਪੈਗ਼ੰਬਰ ਸਾਹਿਬ ਦੇ ਪ੍ਰਚਾਰੇ ਸੱਚੇ ਮਜ਼ਹਬ ਵਿਚ ਲੈ ਆਉਣਾ ਹੈ, ਪਰ ਪੱਕਾ ਨਿਸ਼ਚਾ ਕਰਕੇ ਇਸਲਾਮ ਤਬਾਹੀ ਕਰ ਕੇ ਉਸ ਕੀਤੀ ਤਬਾਹੀ ਦੀ ਥਾਂ ਲੈਣ ਲਈ ਇਸ ਦੇਸ਼ ਵਿਚ ਆਇਆ ਨਾ ਕਿ ਕੁਝ ਪੂਰਨ ਕਰਨ ਲਈ। ਇਸ ਦੇ ਅਨੁਯਾਈਆਂ ਨੇ ਹਿੰਦੂਆਂ ਤੇ ਵਿਜੈ ਪ੍ਰਾਪਤ ਕਰਨ ਦੇ ਸੰਸਾਰਕ ਲਾਭ ਨੂੰ ਉਨ੍ਹਾਂ ਰੂਹਾਨੀ ਲਾਭਾਂ ਨਾਲ ਰਲਾ ਲਿਆ, ਜੋ ਉਨ੍ਹਾਂ ਨੂੰ ਖ਼ੁਦਾ ਦੇ ਸਿਪਾਹੀ ਬਣ ਕੇ ਕਾਫ਼ਰਾਂ ਵਿਰੁੱਧ ਉਸ ਦੀ ਲੜਾਈ ਲੜਨ ਕਾਰਨ ਪ੍ਰਾਪਤ ਹੋਏ ਸਨ। ਤੁਰਕਾਨੀ ਤਰੀਕੇ ਅਨੁਸਾਰ ਉਨ੍ਹਾਂ ਜਿੱਤ ਪ੍ਰਾਪਤ ਕੀਤੀ, ਕਤਲ ਕੀਤੇ, ਲੁੱਟਿਆ ਅਤੇ ਆਪਣੇ ਧਰਮ ਵਿਚ ਲਿਆਂਦਾ ਅਤੇ ਕੁਝ ਚਿਰ ਲਈ ਹਿੰਦੁਸਤਾਨੀ ਸਭਿਅਤਾ ਲਈ ਇਸਲਾਮ ਨਾਲ ਇਹ ਸਖ਼ਤ ਟੱਕਰ ਇਕ ਵੱਡੀ ਤੋਂ ਵੱਡੀ ਮੁਸੀਬਤ

---

3. Eastern Religions and Western thought by Dr. Radha Krishanan, 2nd Edition p.p. 362

ਸੀ।"[4]

ਵਿਦਵਾਨ ਲੇਖਕਾਂ ਨੇ ਇਹ ਮੰਨਿਆ ਹੈ ਕਿ ਅਰਬਾਂ ਅਤੇ ਤੁਰਕਾਂ ਨੂੰ ਤਾਕਤ ਇਸਲਾਮ ਤੋਂ ਮਿਲੀ। ਅਤੇ ਇਤਿਹਾਸਕ ਤੌਰ ਤੇ ਇਹ ਹੈ ਵੀ ਠੀਕ। ਇਸਲਾਮ ਦੇ ਪ੍ਰਚਾਰ ਤੋਂ ਪਹਿਲੋਂ ਅਰਬ ਕਈ ਕਬੀਲਿਆਂ ਵਿਚ ਵੰਡੇ ਹੋਏ ਸਨ, ਜੋ ਆਪੋ ਵਿਚ ਦੀ ਲੜਦੇ ਰਹਿੰਦੇ ਸਨ। ਇਸਲਾਮ ਨੇ ਉਨ੍ਹਾਂ ਨੂੰ ਅੱਡਰੇ-ਅੱਡਰੇ ਬੁੱਤਾਂ ਦੀ ਪੂਜਾ ਛੁਡਾ ਕੇ ਇਕ ਖੁਦਾ ਦੀ ਪੂਜਾ ਵਲ ਪ੍ਰੇਰਿਆ ਅਤੇ ਸਭ ਮਨੁੱਖਾਂ ਨੂੰ ਭਾਈ ਸਮਝਣ ਲਈ ਆਖਿਆ। ਇਹ ਅਸੂਲ ਵਰਤ ਕੇ ਅਰਬ ਇਕ ਸ਼ਕਤੀਸ਼ਾਲੀ ਕੌਮ ਬਣ ਗਏ। ਫਿਰ ਹਿੰਦੂ ਸੰਸਕ੍ਰਿਤੀ ਨੇ ਜੋ ਹਿਮਾਲੇ ਤੋਂ ਕੰਨਿਆ ਕੁਮਾਰੀ ਅਤੇ ਸੋਮਨਾਥ ਤੋਂ ਜਗਨਨਾਥ ਪੁਰੀ ਤੀਕ ਫੈਲੀ ਹੋਈ ਸੀ, ਉਨ੍ਹਾਂ ਦਾ ਟਾਕਰਾ ਕਰਨ ਲਈ ਬਲ ਕਿਉਂ ਨਾ ਬਖ਼ਸ਼ਿਆ। ਹਿੰਦੂ ਮੁਸਲਮਾਨ ਹਮਲਾਵਰਾਂ ਨਾਲੋਂ ਕਿਤੇ ਵੱਧ ਗਿਣਤੀ ਵਿਚ ਸਨ। ਕਾਰਨ ਹਿੰਦੂਆਂ ਵਿਚ ਇਕ ਨਿਰੰਕਾਰ ਦੀ ਥਾਂ, ਜਿਸ ਦਾ ਗਿਆਨ ਵੇਦ-ਮੰਤਰਾਂ ਦੇ ਪਿਛਲੇ ਭਾਗ ਵਿਚ ਹੀ ਉਨ੍ਹਾਂ ਨੂੰ ਮਿਲ ਚੁੱਕਾ ਸੀ, ਅਜੇ ਵੀ ਕਈ ਦੇਵੀ-ਦੇਵਤਿਆਂ, ਅਵਤਾਰਾਂ, ਪਸ਼ੂਆਂ, ਸੱਪਾਂ ਅਤੇ ਰੁੱਖਾਂ ਆਦਿ ਦੀ ਪੂਜਾ ਜਾਰੀ ਸੀ ਅਤੇ ਸਮਾਜਕ ਤੌਰ ਤੇ ਉਹ ਵਰਣਾਂ ਅਤੇ ਜ਼ਾਤਾਂ ਪਾਤਾਂ ਵਿਚ ਵੰਡੇ ਹੋਏ ਸਨ। ਉਹ ਮੁਸਲਮਾਨਾਂ ਵਾਂਗ ਇਕ ਕੌਮ ਬਣ ਕੇ ਕੋਈ ਕਦਮ ਨਹੀਂ ਸਨ ਚੁੱਕ ਸਕਦੇ। ਗੁਰੂ ਨਾਨਕ ਦੇਵ ਨੇ ਇਸ ਕਮਜ਼ੋਰੀ ਨੂੰ ਭਾਂਪ ਲਿਆ ਸੀ।

ਪਰ ਮੁਸਲਮਾਨ, ਜੋ ਗੁਰੂ ਨਾਨਕ ਦੇਵ ਵੇਲੇ ਦੇਸ਼ ਵਿਚ ਵਸਦੇ ਸਨ, ਉਹ ਬਹੁਗਿਣਤੀ ਵਿਚ ਬਾਹਰੋਂ ਨਹੀਂ ਸਨ ਆਏ। ਇਸੇ ਦੇਸ਼ ਦੇ ਜੰਪਮਲ ਸਨ ਅਤੇ ਹਿੰਦੂਆਂ ਨਾਲ ਉਨ੍ਹਾਂ ਦਾ ਖ਼ੂਨ ਸਾਂਝਾ ਸੀ। ਗੁਰੂ ਜੀ ਨੇ ਇਹ ਲਕਸ਼ ਨਹੀਂ ਸੀ ਰੱਖਿਆ ਕਿ ਉਨ੍ਹਾਂ ਨੂੰ ਦੇਸੋਂ ਕੱਢ ਦੇਣਾ ਹੈ। ਉਨ੍ਹਾਂ ਨੂੰ ਇਹ ਸਮਝਾਉਣ ਦਾ ਯਤਨ ਆਰੰਭਿਆ :

**"ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ।।੧।।"[5]**

ਜੋ ਆਪਣੇ ਰੱਬ ਨੂੰ ਪਿਆਰ ਕਰਦੇ ਹਨ, ਉਹ ਸਭ ਨੂੰ ਪਿਆਰ ਕਰਦੇ ਹਨ। ਇਕ ਰੁੱਖ ਆਪਣੇ ਫਲਾਂ ਤੋਂ ਪਛਾਣਿਆ ਜਾਂਦਾ ਹੈ। ਇਸੇ ਤਰ੍ਹਾਂ ਆਦਮੀ ਦਾ ਧਰਮ ਉਸ ਦੇ ਅਮਲਾਂ ਤੋਂ ਪਤਾ ਲਗਦਾ ਹੈ। ਨਿਰਾ ਇਹ ਕਹਿਣਾ ਕਿ ਮੈਂ ਫਲਾਣੇ ਨਬੀ ਜਾਂ ਅਵਤਾਰ ਤੇ ਯਕੀਨ ਰਖਦਾ ਹਾਂ, ਕੁਝ ਨਹੀਂ ਸੰਵਾਰ ਸਕਦਾ, ਜਦ ਤੀਕ ਸਾਰੇ ਅਮਲ ਉਸ ਦੇ ਕਹੇ ਅਨੁਸਾਰ ਨਾ ਹੋਣ।

ਮੁਸਲਮਾਨਾਂ ਵਿਚ ਇਕ ਰੱਬ ਦੇ ਸਭ ਪਿਤਾ ਹੋਣ ਅਤੇ ਸਾਰੇ ਆਪੋ ਵਿਚ ਭਾਈ ਭਾਈ ਹੋਣ ਦਾ ਅਸੂਲ ਪ੍ਰਚਾਰਿਆ ਗਿਆ ਸੀ, ਪਰੰਤੂ ਅਮਲੀ ਤੌਰ ਤੇ ਭਰਾ ਹੋਣ ਦੀ ਪਦਵੀ ਉਸੇ ਨੂੰ ਮਿਲਦੀ ਸੀ, ਜੋ ਮੁਸਲਮਾਨ ਬਣ ਜਾਏ। ਇਸ ਲਈ ਹਿੰਦੂ ਜਾਤੀਆਂ, ਜਿਨ੍ਹਾਂ ਨੂੰ ਨੀਵਾਂ ਮੰਨਿਆਂ ਜਾਂਦਾ ਸੀ ਅਤੇ ਹਿੰਦੂ ਭਾਈਚਾਰੇ ਵਿਚ ਜਿਨ੍ਹਾਂ ਨਾਲ ਘ੍ਰਿਣਾ ਭਰਿਆ ਸਲੂਕ ਕੀਤਾ ਜਾਂਦਾ ਸੀ, ਉਨ੍ਹਾਂ ਮੁਸਲਮਾਨ ਭਾਈਚਾਰੇ ਵਿਚ ਬਰਾਬਰੀ ਦੀ ਪਦਵੀ ਪ੍ਰਾਪਤ ਕਰਨ ਦੇ ਖਿਆਲ ਨਾਲ ਇਸਲਾਮ ਕਬੂਲ ਕਰ ਲਿਆ, ਜਿਸ ਨੇ ਇਥੇ ਹਿੰਦ ਵਿਚ ਆ ਕੇ ਲਗਭਗ ਜ਼ਾਤਪਾਤ ਦਾ ਹੀ ਰੂਪ ਧਾਰ ਲਿਆ। ਦੋਹਾਂ ਸਮਾਜਾਂ ਵਿਚ ਕਾਫੀ ਖਿਚੋਤਾਣ ਹੋਣ ਕਰਕੇ ਬੜੀ ਵਿੱਥ ਸੀ। ਗੁਰੂ ਨਾਨਕ ਦੇਵ ਲਈ ਔਖੀ ਸਮੱਸਿਆ ਇਹ ਸੀ ਕਿ ਕਿਸ ਤਰ੍ਹਾਂ ਵਖੋ ਵਖ ਧਰਮਾਂ ਦੇ ਅਨੁਯਾਈ ਹੁੰਦੇ ਹੋਏ ਇਹ ਆਪੋ ਵਿਚ ਰਵਾਦਾਰੀ

4. ਹਿੰਦੁਸਤਾਨੀ ਸੰਸਕ੍ਰਿਤੀ (ਅੰਗ੍ਰੇਜ਼ੀ), ਪ੍ਰੋ. ਸੁ.ਕੁ. ਚੈਟਰਜੀ, ਬ.ਲ. ਅਤਰੇਯ ਅਤੇ ਅਲੇਨ ਡੈਲੀਨੇ, ਪੰਨੇ 54-55
5. ਆਦਿ ਗ੍ਰੰਥ, ਪੰਨਾ 557

ਨਾਲ ਵਰਤਣ। ਇਸ ਲਈ ਪਹਿਲੇ ਸ਼ਬਦ, ਜੋ ਪਰਮ ਤੱਤ ਦੇ ਸਾਖਿਆਤ ਹੋਣ ਮਗਰੋਂ ਵਰਤੇ ਉਹ ਇਹ ਸਨ : "ਨਾ ਕੋਈ ਹਿੰਦੂ ਹੈ ਨਾ ਮੁਸਲਮਾਨ ਹੈ।" ਜਿਸ ਦਾ ਭਾਵ ਇਹ ਹੈ ਕਿ ਭਾਵੇਂ ਕਿਸੇ ਧਰਮ ਦਾ ਕੋਈ ਲੇਬਲ ਲਗਾ ਲਵੇ, ਸਾਰੇ ਇਨਸਾਨ ਇਕੋ ਜਿਹੇ ਹਨ ਅਤੇ ਉਨ੍ਹਾਂ ਦੇ ਕਰਮਾਂ ਅਨੁਸਾਰ ਉਹ ਪਰਮਾਤਮਾ ਦੇ ਨੇੜੇ ਹੋਣਗੇ ਜਾਂ ਦੂਰ ਚਲੇ ਜਾਣਗੇ। ਉਨ੍ਹਾਂ ਮਨੁੱਖਾਂ ਦੀ ਵੰਡ, ਨਸਲ, ਮੁਲਕ, ਰੰਗ ਜਾਂ ਜ਼ਾਤਪਾਤ ਤੇ ਨਹੀਂ ਕੀਤੀ। ਉਨ੍ਹਾਂ ਕਿਹਾ ਕਿ ਮਨੁੱਖ ਦੋ ਹੀ ਪ੍ਰਕਾਰ ਦੇ ਹਨ, ਗੁਰਮੁਖ ਜਾਂ ਮਨਮੁਖ। ਗੁਰਮੁਖ ਉਹ ਹਨ, ਜਿਨ੍ਹਾਂ ਦਾ ਮੂੰਹ ਰੱਬ ਵਲ ਹੈ ਅਤੇ ਜੀਵਨ ਵਿਚ ਸੱਚ, ਸੇਵਾ ਦਾ ਚਾਉ ਅਤੇ ਦੂਜਿਆਂ ਨਾਲ ਇਕੋ ਪਿਤਾ ਦਾ ਪੁੱਤਰ ਹੋਣ ਕਰ ਕੇ ਪਿਆਰ ਹੈ। ਮਨਮੁਖ ਉਹ ਹਨ, ਜੋ ਹਰ ਸਮੇਂ ਨਿੱਜੀ ਲਾਭ ਵਲ ਨਜ਼ਰ ਰਖਦੇ ਹਨ ਅਤੇ ਸੰਸਾਰਿਕ ਵਸਤਾਂ ਜਾਂ ਸੁੱਖਾਂ ਦੇ ਲਾਭ ਲਈ ਝੂਠ, ਪਾਖੰਡ, ਦਗ਼ੇ, ਫ਼ਰੇਬ ਤੋਂ ਨਹੀਂ ਟਲਦੇ। ਉਹ ਰੀਤਾਂ ਰਸਮਾਂ ਕਿਸੇ ਵੀ ਧਰਮ ਦੀਆਂ ਪੂਰੀਆਂ ਕਰਨ, ਉਨ੍ਹਾਂ ਨੂੰ ਨਾ ਇਥੇ ਸ਼ਾਂਤੀ ਨਸੀਬ ਹੋਣੀ ਹੈ ਨਾ ਅੱਗੇ।

ਇਸ ਗੱਲ ਨੂੰ ਅਮਲੀ ਜਾਮਾ ਪਹਿਨਾਉਣ ਲਈ ਜਦੋਂ ਉਨ੍ਹਾਂ ਆਪਣਾ ਪ੍ਰਚਾਰ ਆਰੰਭ ਕੀਤਾ ਤਾਂ ਇਕ ਹਿੰਦੂ ਬਾਲਾ ਅਤੇ ਦੂਜਾ ਮਰਦਾਨਾ ਮੁਸਲਮਾਨ ਨਾਲ ਲਿਆ। ਜਿਨ੍ਹਾਂ ਦੋਹਾਂ ਨੂੰ ਭਾਈ ਦੀ ਉਪਾਧੀ ਨਾਲ ਜੋੜ ਕੇ ਯਾਦ ਕੀਤਾ ਜਾਂਦਾ ਹੈ। ਜਦੋਂ ਸੁਲਤਾਨਪੁਰੋਂ ਤੁਰੇ ਤਾਂ ਸੈਦਪੁਰ ਭਾਈ ਲਾਲੋ ਦੇ ਘਰ ਜਾ ਕੇ ਟਿਕੇ, ਜਿਸ ਨੂੰ ਬ੍ਰਾਹਮਣਮਤੀ ਹਿੰਦੂ, ਸ਼ੂਦਰ ਸਮਝਦੇ ਸਨ। ਲੋਕਾਂ ਵਿਚ ਇਸ ਗੱਲ ਦਾ ਬੜਾ ਚਰਚਾ ਹੋਇਆ ਅਤੇ ਉਸੇ ਸ਼ਹਿਰ ਦੇ ਦੀਵਾਨ ਦੇ ਬ੍ਰਹਮ ਭੋਜ ਵਿਚ ਨਾ ਗਏ ਤਾਂ ਉਹ ਨੁਕਤਾਚੀਨੀ ਹੋਰ ਵੱਧ ਗਈ। ਬ੍ਰਹਮਭੋਜ ਵਿਚ ਨਾ ਸ਼ਾਮਲ ਹੋਣ ਦਾ ਕਾਰਨ ਪੁੱਛੇ ਜਾਣ ਤੇ ਉਨ੍ਹਾਂ ਇਹ ਗੱਲ ਦੀਵਾਨ ਮਲਕ ਭਾਗੋ ਦੇ ਮੂੰਹ ਤੇ ਆਖ ਦਿੱਤੀ ਕਿ ਜੋ ਚੀਜ਼ਾਂ ਉਸ ਦਾ ਭੋਜਨ ਤਿਆਰ ਕਰਨ ਲਈ ਵਰਤੀਆਂ ਗਈਆਂ ਹਨ, ਉਹ ਹੱਕ ਦੀ ਕਮਾਈ ਵਿਚੋਂ ਨਹੀਂ ਖਰੀਦੀਆਂ ਗਈਆਂ, ਸਗੋਂ ਜਨਤਾ ਤੋਂ ਜਬਰ ਨਾਲ ਪ੍ਰਾਪਤ ਕੀਤੀਆਂ ਗਈਆਂ ਹਨ, ਇਸ ਲਈ ਖਾਣਾ ਤਿਆਰ ਕਰਨ ਵਿਚ ਭਾਵੇਂ ਕਿਤਨੀ ਸੁੱਚਮ ਵਰਤੀ ਗਈ ਹੋਵੇ, ਉਹ ਅਪਵਿੱਤਰ ਹੈ, ਪਰੰਤੂ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਜੋ ਗਾੜ੍ਹੇ ਪਸੀਨੇ ਦੀ ਕਮਾਈ ਹੈ, ਉਹ ਪਵਿੱਤਰ ਹੈ।

ਹਿੰਦੂਆਂ ਵਿਚ ਆਮ ਖਿਆਲ ਇਹ ਪਸਰ ਗਿਆ ਸੀ ਕਿ ਜਿਸ ਨੇ ਆਤਮਕ ਉੱਨਤੀ ਕਰਨੀ ਹੈ, ਉਹ ਸੰਸਾਰਕ ਸੰਬੰਧੀਆਂ ਵਿਚ ਉਲਝਿਆ ਰਹਿ ਕੇ ਨਹੀਂ ਕਰ ਸਕਦਾ। ਇਹ ਖਿਆਲ ਸੰਭਵ ਹੈ, ਚਹੁੰਆਂ ਆਸ਼ਰਮਾਂ ਵਿਚ ਜੀਵਨ ਦੀ ਵੰਡ ਤੋਂ ਉਪਜਿਆ ਹੋਵੇ। ਬ੍ਰਹਮਚਾਰੀ ਰਹਿ ਕੇ 25 ਸਾਲ ਦੀ ਉਮਰ ਤੀਕ ਵਿਦਿਆ ਅਧਿਅਨ ਕਰਨਾ। ਫਿਰ ਗ੍ਰਹਿਸਤ ਆਸ਼ਰਮ ਵਿਚ 35 ਸਾਲ ਰਹਿ ਕੇ ਗ੍ਰਹਿਸਤ ਧਰਮ ਨੂੰ ਨਿਬਾਹੁਣਾ। 50 ਸਾਲ ਦੀ ਆਯੂ ਹੋਣ ਤੇ ਵਾਨਪ੍ਰਸਥ ਆਸ਼ਰਮ ਆਰੰਭ ਹੋ ਜਾਂਦਾ ਸੀ ਜਿਸ ਵਿਚ ਧਰਮ ਪੁਸਤਕਾਂ ਦੇ ਦਸੇ ਰਾਹਾਂ ਤੇ ਵਿਚਾਰ ਕਰਨਾ ਅਤੇ ਸਤ ਦੀ ਪ੍ਰਾਪਤੀ ਲਈ ਤੱਪ ਸਾਧਣਾ ਜ਼ਰੂਰੀ ਅੰਗ ਖਿਆਲ ਕੀਤੇ ਜਾਂਦੇ ਸਨ। ਸੰਨਿਆਸ, ਭਾਵ ਚੌਥੇ ਆਸ਼ਰਮ, ਵਿਚ ਜਾ ਕੇ ਫਿਰ ਇਕ ਭਾਂਤ ਦੀ ਖੁੱਲ੍ਹ ਮਿਲ ਜਾਂਦੀ ਸੀ। ਮੰਗ ਕੇ ਖਾ ਲੈਣਾ ਅਤੇ ਆਤਮਿਕ ਖਿਆਲਾਂ ਵਿਚ ਗੜੂੰਦ ਰਹਿਣਾ ਇਹੋ ਹੀ ਸੰਨਿਆਸੀ ਦਾ ਕਰਤੱਵ ਰਹਿ ਜਾਂਦਾ ਸੀ। ਦੂਜਿਆਂ ਨੂੰ ਧਰਮ ਉਪਦੇਸ਼ ਕਰਨਾ ਵੀ ਸੰਨਿਆਸੀ ਫ਼ਰਜ਼ ਸੀ। ਹੌਲੇ ਹੌਲੇ ਸੰਨਿਆਸੀ ਛੋਟੀ ਉਮਰ ਤੋਂ ਚੇਲੇ ਬਣਾਉਣ ਲਗ ਪਏ। ਬਿਨਾਂ ਘਾਲ ਕੀਤੇ ਭੇਖ ਦੀ ਰਾਹੀਂ ਜੀਵਨ

ਦੀਆਂ ਪਦਾਰਥਕ ਲੋੜਾਂ ਦਾ ਮਿਲ ਜਾਣਾ ਉਨ੍ਹਾਂ ਨੂੰ ਚੰਗਾ ਭਾਸਣ ਲਗ ਪਿਆ ਅਤੇ ਉਹ ਸਮਾਜ ਉਤੇ ਇਕ ਆਰਥਕ ਬੋਝ ਬਣ ਗਏ। ਇਨ੍ਹਾਂ ਦੇ ਟੋਲੇ ਆਪਣੀਆਂ ਸਰੀਰਕ ਲੋੜਾਂ ਪੂਰੀਆਂ ਕਰਨ ਲਈ ਹਥਿਆਰਬੰਦ ਹੋ ਕੇ ਜਬਰ ਨਾਲ ਵੀ ਲੋਕਾਂ ਪਾਸੋਂ ਖਾਣ ਦੀਆਂ ਵਸਤਾਂ ਵਸੂਲ ਕਰਨ ਲਗ ਪਏ। ਗੁਰੂ ਨਾਨਕ ਦੇਵ ਨੇ ਸੁਮੇਰ ਪਰਬਤ ਤੇ ਸਿੱਧਾਂ ਨਾਲ ਗੱਲਬਾਤ ਕਰਨ ਵੇਲੇ ਉਨ੍ਹਾਂ ਨੂੰ ਕਿਹਾ ਸੀ ਕਿ ਸਿੱਧ ਤਾਂ ਪਰਬਤਾਂ ਵਿਚ ਆ ਲੁਕੇ ਹਨ, ਹੁਣ ਜਨਤਾ ਨੂੰ ਠੀਕ ਰਾਹ ਕੌਣ ਦੱਸੇ।

ਇਸ ਸਾਰੀ ਸਥਿਤੀ ਤੇ ਵਿਚਾਰ ਕਰਕੇ ਗੁਰੂ ਜੀ ਨੇ ਤਿਆਗ ਦੇ ਵਿਰੁੱਧ ਪ੍ਰਚਾਰ ਕੀਤਾ। ਗ੍ਰਿਹਸਤ ਵਿਚ ਰਹਿ ਕੇ ਵੀ ਸੱਚਾ ਅਤੇ ਸੁੱਚਾ ਆਚਾਰ ਰੱਖ ਕੇ ਮਨੁੱਖ ਆਤਮਿਕ ਉੱਨਤੀ ਕਰ ਸਕਦਾ ਹੈ। ਅਗੇ ਸ੍ਰੀ ਕ੍ਰਿਸ਼ਨ ਜੀ ਨੇ ਸ੍ਰੀਮਦ ਭਗਵਤ ਗੀਤਾ ਵਿਚ ਕਰਮਯੋਗੀ ਦੇ ਆਦਰਸ਼ ਨੂੰ ਸੰਨਿਆਸ ਤੋਂ ਬਿਹਤਰ ਕਹਿ ਕੇ ਉਪਦੇਸ਼ ਦਿੱਤਾ ਸੀ, ਪਰ ਆਮ ਲੋਕ ਇਸ ਤੋਂ ਵਿਰਵੇ ਰਹਿ ਗਏ ਸਨ। ਹਿੰਦੂਆਂ ਵਿਚ ਸਰਬ ਉੱਤਮ ਵਿਚਾਰ ਧਰਮ ਅਤੇ ਆਤਮਿਕ ਉੱਨਤੀ ਦੇ ਲੁਕਾ ਕੇ ਰੱਖੇ ਜਾਂਦੇ ਸਨ। ਇਹ ਆਖ ਕੇ ਕਿ ਅਧਿਕਾਰੀ ਬਿਨਾਂ ਇਹ ਭੇਦ ਨਹੀਂ ਦੱਸੇ ਜਾ ਸਕਦੇ। ਆਮ ਹਿੰਦੂ ਜਨਤਾ ਵਹਿਮਾਂ, ਭਰਮਾਂ, ਰੀਤਾਂ, ਰਸਮਾਂ ਦੇ ਕਰਮ ਕਾਂਡ ਅਤੇ ਅਣਗਿਣਤ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਦੀ ਧੂਪ ਦੀਪ ਨਯੀਵੇਦ ਆਦਿਕ ਨਾਲ ਪੂਜਾ ਕਰਨਾ ਹੀ ਕਾਫੀ ਸਮਝਦੀ ਸੀ। ਸਾਰੇ ਸਮਾਜ ਦੀ ਸਥਿਤੀ ਵਿਚਾਰ ਕਰ ਕੇ, ਕਮਜ਼ੋਰੀਆਂ ਦੂਰ ਕਰ ਕੇ ਉਸਨੂੰ ਸ਼ਕਤੀਸ਼ਾਲੀ ਬਣਾਉਣਾ ਇਸ ਵਲ ਕੋਈ ਧਿਆਨ ਨਹੀਂ ਸੀ ਕਰਦਾ। ਮੁਸਲਮਾਨਾਂ ਨੂੰ ਮਲੇਛ ਕਹਿ ਕੇ ਉਨ੍ਹਾਂ ਨਾਲ ਖਾਣ-ਪੀਣ ਦੀ ਸਾਂਝ ਕੋਈ ਨਹੀਂ ਸੀ। ਪਰ ਉਨ੍ਹਾਂ ਦੇ ਰਾਜ ਚਲਾਉਣ ਵਾਲੇ ਮੁਕੱਦਮ, ਮਹਿਤੇ, ਦੀਵਾਨ ਆਦਿ ਆਮ ਤੌਰ ਤੇ ਹਿੰਦੂ ਹੀ ਸਨ। ਇਸ ਸੰਗ੍ਰਹਿ ਵਿਚ ਜੋ ਗੁਰੂ ਜੀ ਦੇ ਸ਼ਬਦ ਇਕੱਤਰ ਕੀਤੇ ਗਏ ਹਨ, ਉਨ੍ਹਾਂ ਨੂੰ ਧਿਆਨ ਨਾਲ ਪੜ੍ਹਨ ਨਾਲ ਇਹ ਸਾਰੇ ਤੱਥ ਸਪੱਸ਼ਟ ਦਿੱਸ ਪੈਣਗੇ।

ਹੁਣ ਅਸੀਂ ਦੱਸਾਂਗੇ ਕਿ ਪੁਰਾਣੀ ਸੰਸਕ੍ਰਿਤੀ ਵਿਚ ਗੁਰੂ ਜੀ ਨੇ ਕੀ ਕੀ ਤਬਦੀਲੀ ਕੀਤੀ, ਜਿਸ ਕਾਰਨ ਉਨ੍ਹਾਂ ਦਾ ਅਨਿਯਾਈ ਸਿੱਖ ਸਮਾਜ ਇਕ ਸ਼ਕਤੀਸ਼ਾਲੀ ਭਾਈਚਾਰਾ ਬਣ ਗਿਆ।

ਭਾਰਤੀ ਧਰਮ ਪੁਸਤਕਾਂ ਆਮ ਤੌਰ ਤੇ 'ਓਮ' ਸ਼ਬਦ ਨਾਲ ਆਰੰਭ ਹੁੰਦੀਆਂ ਹਨ। ਵਿਆਕਰਣ ਵੇਤਾ ਇਸ ਸ਼ਬਦ ਨੂੰ 'ਅਵ' ਧਾਤੂ ਤੋਂ ਨਿਕਲਿਆ ਸਮਝਦੇ ਹਨ ਅਤੇ ਅਰਥ ਕਰਦੇ ਹਨ 'ਰੱਖਿਆ ਕਰ'। ਪ੍ਰੋਫ਼ੈਸਰ ਮੈਕਸ ਮੂਲਰ ਇਹ ਲਿਖਦੇ ਹਨ ਕਿ ਇਹ ਸ਼ਬਦ ਹੁੰਗਾਰਾ ਭਰਨ ਲਈ ਵਰਤਿਆ ਜਾਂਦਾ ਸੀ ਜਿਸ ਤਰ੍ਹਾਂ ਅਸੀਂ ਹੁਣ 'ਹਾਂ' ਜਾਂ 'ਹੂੰ' ਵਰਤਦੇ ਹਾਂ। ਜੋਗੀ ਇਹ ਦੱਸਦੇ ਹਨ ਕਿ ਇਹ ਸ਼ਬਦ ਸ੍ਰਿਸ਼ਟੀ ਦੇ ਆਰੰਭ ਵਿਚ ਨਿਰੰਕਾਰ ਤੋਂ ਉਪਜਿਆ ਅਤੇ ਇਹ ਸਾਰੇ ਸੰਸਾਰ ਵਿਚ ਭਰਪੂਰ ਹੈ। ਜਿਵੇਂ ਅਸੀਂ ਜਾਨਵਰਾਂ ਦੇ ਨਾਮ ਉਨ੍ਹਾਂ ਦੀ ਬੋਲੀ ਤੋਂ ਰੱਖ ਲੈਂਦੇ ਹਾਂ ਇਹ ਸ਼ਬਦ ਪਰਮ ਤੱਤ ਦਾ ਵਾਚਕ ਹੋ ਗਿਆ। ਉਪਨਿਸ਼ਦਾਂ ਦੇ ਸਮੇਂ ਇਸ ਦੀ ਇਹ ਵਰਤੋਂ ਪਰਪੱਕ ਹੋ ਗਈ। ਪਰੰਤੂ ਮਗਰੋਂ ਇਸ ਦੇ ਤਿੰਨ ਅੱਖਰ ਅ, ਉ, ਅਤੇ ਮ ਨੂੰ ਨਿਖੇੜ ਕੇ ਇਸ ਦੇ ਕਈ ਅਰਥ ਕੀਤੇ ਜਾਣ ਲੱਗੇ। ਕਈ ਕਹਿਣ ਲੱਗ ਪਏ, ਇਹ ਤਿੰਨ ਅਵਸਥਾਂ, ਜਾਗ੍ਰਿਤ, ਸੁਪਨ, ਸਖੋਪਿਤ ਦਾ ਲਖਾਇਕ ਹੈ। ਕਈ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦੀ ਤ੍ਰਿਕੁਟੀ ਇਨ੍ਹਾਂ ਵਿਚ ਵੇਖਣ ਲੱਗ ਪਏ। ਗੁਰੂ ਜੀ ਨੇ '੧' ਦਾ ਅੰਗ ਲਿਖ ਕੇ ਇਹ ਨਿਸਚਿਤ ਕਰ

ਦਿੱਤਾ ਕਿ ਇਹ ਸ਼ਬਦ ਕੇਵਲ ਇਕ ਨਿਰੰਕਾਰ ਦਾ ਲਖਾਇਕ ਹੈ ਅਤੇ ਇਸ '੧ਓ' ਦਾ ਉਚਾਰਣ '੧ ਓਂਕਾਰ' ਪ੍ਰਗਟ ਕੀਤਾ ਜਿਸ ਦਾ ਅਰਥ ਹੈ ਨਿਰੰਕਾਰ ਕੇਵਲ ਇਕ ਹੈ। ਉਸ ਇਕ ਦੀ ਹੀ ਪੂਜਾ ਕਰਨੀ ਯੋਗ ਹੈ। ਦੇਵੀ ਦੇਵਤੇ ਜਾਂ ਹੋਰ ਉਸ ਦੀਆਂ ਪੈਦਾ ਕੀਤੀਆਂ ਹਸਤੀਆਂ ਦੀ ਪੂਜਾ ਤੋਂ ਆਪਣੇ ਅਨੁਯਾਈਆਂ ਨੂੰ ਵਰਜਿਆ। ਸਤਯ ਰੂਪ ਉਸ ਨੂੰ ਪਹਿਲੇ ਹੀ ਸਮਝਿਆ ਜਾਂਦਾ ਸੀ ਪਰੰਤੂ 'ਕਰਤਾ ਪੁਰਖ' ਆਖ ਕੇ ਗੁਰੂ ਸਾਹਿਬ ਨੇ ਛੇ ਸ਼ਾਸ਼ਤ੍ਰਾਂ ਨਾਲ ਆਪਣੇ ਮਤਭੇਦ ਨੂੰ ਦਰਸਾਇਆ। ਸਾਂਖ ਈਸ਼ਵਰ ਦੀ ਹਸਤੀ ਹੀ ਨਹੀਂ ਮੰਨਦਾ। ਯੋਗ ਈਸ਼ਵਰ ਦੀ ਹਸਤੀ ਮੰਨਦਾ ਹੈ, ਪਰੰਤੂ ਨਾਲ ਹੀ ਪੁਰਸ਼ ਅਤੇ ਪ੍ਰਕ੍ਰਿਤੀ ਨੂੰ ਅਨਾਦੀ ਮੰਨਦਾ ਹੈ। ਅਤੇ ਈਸ਼ਵਰ ਤੋਂ ਉਪਜੇ ਨਹੀਂ ਸਵੀਕਾਰ ਕਰਦਾ। ਨਿਆਏ ਅਤੇ ਵੈਸ਼ੇਸ਼ਿਕ ਈਸ਼ਵਰ ਨੂੰ ਸੰਸਾਰ ਦਾ ਸ਼ਾਸਕ ਅਤੇ ਕਰਮਾਂ ਦਾ ਫਲ ਪਰਦਾਤਾ ਮੰਨਦੇ ਹਨ, ਪਰ ਉਹ ਸੰਸਾਰ ਦਾ ਨਿਮਿੱਤ ਕਾਰਨ ਹੈ। ਉਪਾਦਾਨ ਕਾਰਨ ਨਹੀਂ। ਪਰਮਾਣੂ ਜੋ ਸਦੀਵੀ ਹਨ ਉਹ ਜਗਤ ਦਾ ਉਪਾਦਾਨ ਕਾਰਨ ਹਨ। ਜੈਮਨੀ ਜੀ ਆਪਣੇ ਸੂਤਰਾਂ ਵਿਚ ਈਸ਼ਵਰ ਦਾ ਜ਼ਿਕਰ ਹੀ ਨਹੀਂ ਕਰਦੇ। ਸ੍ਰੀ ਸ਼ੰਕ੍ਰਾਚਾਰਯ ਜੀਵ ਅਤੇ ਸੰਸਾਰ ਦੀ ਉਤਪਤੀ ਵਿਚ ਮਾਇਆ ਦਾ ਪ੍ਰਭਾਵ ਮੰਨਦਾ ਹੈ। ਮਾਇਆ ਨਾ ਸੱਤ ਹੈ ਨਾ ਅਸੱਤ, ਇਹ ਸੱਤ-ਅਸੱਤ ਹੈ ਪਰ ਅਨਿਰਵਚਨੀਯ ਹੈ ਅਰਥਾਤ ਬਚਨਾਂ ਰਾਹੀਂ ਇਸ ਦਾ ਬਿਆਨ ਕਰਨਾ ਸੰਭਵ ਨਹੀਂ। ਮਾਇਆ ਦੇ ਪ੍ਰਭਾਵ ਨਾਲ ਸੀਮਿਤ ਹੋ ਕੇ ਬ੍ਰਹਮ ਹੀ ਜੀਵ ਹੋ ਗਿਆ। ਬ੍ਰਹਮ ਅਕਰਤ੍ਰੀ ਅਤੇ ਤਟਸਥ ਹੈ। ਸੰਸਾਰ ਮਾਇਆ ਦੀ ਖੇਡ ਹੈ। ਪਰੰਤੂ ਗੁਰੂ ਨਾਨਕ ਦੇਵ ਜੀਵ ਅਤੇ ਸੰਸਾਰ ਨਿਰੰਕਾਰ ਦੇ ਹੁਕਮ ਤੋਂ ਹਸਤੀ ਵਿਚ ਆਏ ਮੰਨਦੇ ਹਨ। ਬ੍ਰਹਮ ਅਕਰਤ੍ਰੀ ਅਤੇ ਤਟਸਥ ਨਹੀਂ ਉਹ ਕਰਤਾ ਅਤੇ ਜੀਵ ਆਤਮਾ ਅਤੇ ਸ੍ਰਿਸ਼ਟੀ ਦਾ ਰਚਣਹਾਰ ਹੈ।

ਕੁਦਰਤੀ ਤੌਰ ਤੇ ਜਿਹੜੇ ਸੰਸਾਰ ਨੂੰ ਪ੍ਰਕ੍ਰਿਤੀ ਜਾਂ ਮਾਇਆ ਦੀ ਖੇਡ ਮੰਨਦੇ ਸਨ ਅਤੇ ਨਾਲ ਇਹ ਮੰਨਦੇ ਸਨ ਕਿ ਜਦ ਤੀਕ ਪ੍ਰਕ੍ਰਿਤੀ ਅਤੇ ਮਾਇਆ ਦੇ ਜਾਲ ਵਿਚੋਂ ਪੁਰਸ਼ ਨਾ ਨਿਕਲੇ ਉਹ ਆਪਣੇ ਅਸਲੇ ਨੂੰ ਨਹੀਂ ਸਮਝ ਸਕਦਾ, ਉਹ ਸੰਸਾਰਕ ਕੰਮਾਂ ਨੂੰ ਇਕ ਫੰਦਾ ਹੀ ਸਮਝਣ ਲਗ ਪਏ ਅਤੇ ਇਨ੍ਹਾਂ ਨੂੰ ਤਿਆਗਣਾ ਹੀ ਆਤਮ ਉੱਨਤੀ ਦਾ ਪਹਿਲਾ ਕਦਮ ਜਾਣਿਆ। ਪਰੰਤੂ ਗੁਰੂ ਜੀ ਨੇ ਦੱਸਿਆ ਕਿ ਇਹ ਪਸਾਰਾ ਉਸ ਦੇ ਹੁਕਮ ਦੀ ਖੇਡ ਹੈ। ਹੁਕਮ ਨੂੰ ਪਛਾਣ ਕੇ ਜੋ ਸੰਸਾਰਕ ਕੰਮਾਂ ਵਿਚ ਉਸ ਅਨੁਸਾਰ ਪਰਵਿਰਤ ਹੁੰਦਾ ਹੈ ਉਸ ਦੀ ਆਤਮਿਕ ਉੱਨਤੀ ਨਾਲ ਨਾਲ ਹੁੰਦੀ ਜਾਂਦੀ ਹੈ। ਜੋ ਹੁਕਮ ਨੂੰ ਬੂਝ ਲੈਂਦਾ ਹੈ ਉਸਦੀ ਹਉਮੈਂ ਨਾਸ ਹੋ ਜਾਂਦੀ ਹੈ। ਭਾਵ ਨਿਸ਼ਕਾਮ ਕਰਮ ਇਕ ਫੰਦਾ ਨਹੀਂ ਇਹ ਆਤਮਿਕ ਉੱਨਤੀ ਦਾ ਇਕ ਸਾਧਨ ਹੈ। ਇਸ ਲਈ ਸਿੱਖ ਇਕ ਕ੍ਰਿਆਸ਼ੀਲ ਭਾਈਚਾਰਾ ਬਣ ਗਏ।

ਉਹ ਕਰਤਾਰ ਨਿਰਭੈ ਅਤੇ ਨਿਰਵੈਰ ਹੈ। ਜਿਹੜੇ ਉਸ ਦੀ ਪੂਜਾ ਕਰਦੇ ਹਨ ਉਹ ਵੀ ਨਿਰਭੈ ਅਤੇ ਨਿਰਵੈਰ ਹੋ ਜਾਂਦੇ ਹਨ। ਉਹ ਅਜੋਨੀ ਹੈ ਅਰਥਾਤ ਜਨਮਂ ਵਿਚ ਨਹੀਂ ਆਉਂਦਾ। ਇਹ ਗੁਣ ਪਰਮਾਤਮਾ ਦਾ ਅਵਤਾਰ ਸਿਧਾਂਤ ਦਾ ਖੰਡਨ ਕਰਦਾ ਹੈ ਅਤੇ ਉਸ ਤੋਂ ਉਪਜੀ ਮੂਰਤੀ ਪੂਜਾ ਦਾ। ਉਹ ਸੈਭੰ ਹੈ ਅਰਥਾਤ ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੈ ਕਿਸੇ ਨੇ ਉਸ ਨੂੰ ਨਹੀਂ ਬਣਾਇਆ।

ਜੀਵ ਆਤਮਾ ਵੀ ਪਰਮਾਤਮਾ ਨੇ ਪੈਦਾ ਕੀਤੀ ਹੈ। ਇਹ ਉਸ ਪਰਮਾਤਮਾ ਦੀ ਅੰਸ਼ ਹੈ। ਉਸ ਦੇ ਹੁਕਮ ਅਨੁਸਾਰ ਜੀਵਨ ਬਿਤਾ ਮਨੁੱਖ ਵਿਚ ਉਹ ਜੋਤੀ ਦੀ ਅੰਸ਼

ਪ੍ਰਜਵੱਲਤ ਹੋ ਜਾਂਦੀ ਹੈ ਅਤੇ ਕਰਤਾਰੀ ਜੋਤ ਨਾਲ ਰਲ ਜਾਂਦੀ ਹੈ। ਉਹ ਪਰਮਾਤਮਾ ਰੂਪ ਹੋ ਜਾਂਦੀ ਹੈ, ਪਰ ਜਿਸ ਤਰ੍ਹਾਂ ਵੇਦਾਂਤੀ ਮੰਨਦੇ ਹਨ ਉਹ ਬ੍ਰਹਮ ਨਹੀਂ ਹੋ ਜਾਂਦੀ। ਜਪੁਜੀ ਵਿਚ ਉਨ੍ਹਾਂ ਇਕ ਉਦਾਹਰਣ ਦੇ ਕੇ ਇਸ ਨੂੰ ਸਮਝਾਇਆ ਹੈ ਕਿ ਜਿਵੇਂ ਨਦੀਆਂ ਨਾਲੇ ਸਮੁੰਦਰ ਵਿਚ ਡਿਗ ਕੇ ਉਸ ਨਾਲ ਰਲ ਜਾਂਦੇ ਹਨ, ਪਰ ਉਸ ਦਾ ਪਾਰਾਵਾਰ ਨਹੀਂ ਜਾਣਦੇ। ਇਸੇ ਤਰ੍ਹਾਂ ਹੀ ਭਗਤ ਉਸ ਨਾਲ ਇਕਮਿਕ ਹੋ ਕੇ ਵੀ ਉਸ ਦਾ ਅੰਤ ਨਹੀਂ ਜਾਣਦੇ।

ਸਾਧਨ ਪੱਖ ਵਿਚ ਜਿਤਨੇ ਵੀ ਰਿਸ਼ੀ ਮੁਨੀ ਸਨ ਉਨ੍ਹਾਂ ਜੋਗ ਦਾ ਸਹਾਰਾ ਲਿਆ ਜਿਸ ਦਾ ਛੇਕੜਲਾ ਅੰਗ ਸਮਾਧੀ ਸੀ। ਸਮਾਧੀ ਵਿਚ ਨਿਪੁੰਨ ਹੋਣ ਲਈ ਉਪਨਿਸ਼ਦਾਂ ਦੇ ਸਮੇਂ ਤੋਂ ਇਕਾਂਤ ਸਥਾਨ ਵਿਚ ਜਾ ਕੇ ਇਸ ਸਾਧਨਾ ਕਰਨ ਦਾ ਉਪਦੇਸ਼ ਦਿਤਾ ਗਿਆ। ਸਵਾਮੀ ਵਿਵੇਕਾਨੰਦ ਨੇ ਯੋਗ ਸੂਤਰਾਂ ਦੇ ਅੰਗਰੇਜ਼ੀ ਅਨੁਵਾਦ 'ਰਾਜ ਯੋਗ' ਦੀ ਇਕ ਅੰਤਿਕਾ ਵਿਚ ਸ੍ਵੇਤਾਸ੍ਵਤਰ ਉਪਨਿਸ਼ਦ ਵਿਚੋਂ ਇਕ ਟੂਕ ਦਿੱਤੀ ਹੈ ਜਿਸ ਵਿਚ ਲਿਖਿਆ ਹੈ : "ਪਹਾੜ ਦੀਆਂ ਗੁਫ਼ਾਂ ਵਰਗੀਆਂ ਥਾਵਾਂ ਵਿਚ ਜਿਥੇ ਮਨੁੱਖਾਂ ਦਾ ਜਾਂ ਆਬਸ਼ਾਰਾਂ ਦਾ ਵਿਘਨ ਪਾਉਣ ਵਾਲਾ ਰੌਲਾ ਨਹੀਂ, ਜੋ ਮਨ ਦੇ ਅਨੁਕੂਲ ਹੋਣ ਅਤੇ ਅੱਖਾਂ ਨੂੰ ਸੁਖਾਵੀਆਂ ਲੱਗਣ, ਅਜਿਹੀਆਂ ਥਾਵਾਂ ਵਿਚ ਮਨ ਜੋੜਨਾ ਭਾਵ ਯੋਗ ਸਾਧਨਾ ਕਰਨਾ ਚਾਹੀਦਾ ਹੈ।"

ਮਨੁੱਖ ਮਨ ਵਿਚ ਦੋ ਅੰਸ ਹਨ ਧਿਆਨ ਅਤੇ ਯਾਦ। ਧਿਆਨ ਤਾਂ ਇਕਾਂਤ ਥਾਵਾਂ ਵਿਚ ਨਿਚੱਲੇ ਬੈਠਣ ਨਾਲ ਹੀ ਜੁੜ ਸਕਦਾ ਹੈ, ਪਰ ਯਾਦ ਨੂੰ ਕੰਮ ਕਰਦਿਆਂ ਵੀ ਕਿਸੇ ਇਕ ਸੰਕਲਪ ਵਿਚ ਜੁੜਿਆ ਰਖਿਆ ਜਾ ਸਕਦਾ ਹੈ। ਗੁਰੂ ਜੀ ਨੇ ਸਾਧਨ ਪੱਖ ਵਿਚ ਯਾਦ ਤੋਂ ਕੰਮ ਲੈਣ ਦਾ ਉਪਦੇਸ਼ ਦਿੱਤਾ। ਪਰਮਾਤਮਾ, ਆਪਣੇ ਕਰਣਹਾਰ ਨੂੰ, ਮਨੁੱਖ ਭੁੱਲ ਗਿਆ ਹੈ, ਇਸ ਲਈ ਉਹ ਦੁੱਖੀ ਹੈ। ਪਰਮਾਤਮਾ ਸਰਬ ਵਿਆਪੀ ਹੈ। ਜਿਸ ਵੇਲੇ ਸਿਮਰਨ ਦੁਆਰਾ ਜਿਗਿਆਸੂ ਇਹ ਤੱਥ ਆਪਣੇ ਚੇਤੇ ਵਿਚ ਬਿਠਾ ਲਏਗਾ ਫਿਰ ਉਹ ਪਾਪ ਕਰਮ ਨਹੀਂ ਕਰੇਗਾ ਅਤੇ ਅੰਤਰ ਆਤਮੇ ਜੋਤੀ ਪ੍ਰਜਵੱਲਤ ਹੋ ਜਾਏਗੀ। ਜਿਸ ਤਰ੍ਹਾਂ ਯੋਗ ਦੇ ਅੱਠ ਅੰਗ ਹਨ। ਗੁਰੂ ਸਾਹਿਬ ਨੇ ਪਹਿਲਾ ਅੰਗ ਸੰਤੋਖ, ਦੂਜਾ ਸੇਵਾ, ਤੀਜਾ ਗੁਰੂ ਬਾਣੀ ਦਾ ਪਾਠ ਅਤੇ ਉਸ ਵਿਚਲੇ ਉਪਦੇਸ਼ ਅਨੁਸਾਰ ਆਪਣਾ ਆਚਾਰ ਘੜਨ ਦਾ ਜਤਨ, ਸਤਿਸੰਗ ਫਿਰ ਕੀਰਤਨ, ਰਾਗ ਵਿਚ ਮਨ ਨੂੰ ਇਕਾਗਰ ਕਰਨ ਦੀ ਸ਼ਕਤੀ ਹੈ। ਇਕਾਗਰ ਚਿੱਤ ਹੋ ਕੇ ਬਾਣੀ ਸੁਣੀਏ ਤਾਂ ਮਨ ਤੇ ਵਧੇਰੇ ਅਸਰ ਹੁੰਦਾ ਹੈ। ਫਿਰ ਨਾਮ ਦਾ ਜਪ ਤੇ ਸਿਮਰਨ।

ਪਵਿੱਤਰ ਮਨ ਵਿਚ ਨਾਮ ਦਾ ਵਾਸ ਹੋ ਸਕਦਾ ਹੈ। ਇਸ ਲਈ ਆਪਣੇ ਉਪਦੇਸ਼ੇ ਧਰਮ ਦੀ ਨੀਂਹ ਸਦਾਚਾਰ ਤੇ ਰੱਖੀ। ਰੀਤਾਂ ਰਸਮਾਂ ਜਾਂ ਕਰਮ ਕਾਂਡ ਜੋ ਮਨ ਨੂੰ ਸਤਿ ਗ੍ਰਹਿਣ ਵਿਚ ਸਹਾਈ ਨਹੀਂ ਹੁੰਦੇ, ਉਹ ਨਿਹਫਲ ਹਨ।

ਈਸ਼ਵਰ ਸਭ ਦਾ ਰਚਣਹਾਰ ਹੈ। ਸਭ ਅੰਦਰ ਉਸ ਦੀ ਜੋਤ ਹੈ ਅਤੇ ਸਭ ਮਨੁੱਖ ਬਰਾਬਰ ਹਨ ਅਤੇ ਊਚ ਨੀਚ ਜਾਂ ਅਛੂਤ ਕੋਈ ਨਹੀਂ। ਸਾਡਾ ਉਪਦੇਸ਼ ਸਭ ਲਈ ਸਾਂਝਾ ਹੈ। ਨਾ ਕੇਵਲ ਮਰਦਾਂ ਬਲਕਿ ਤੀਵੀਆਂ ਲਈ ਵੀ। ਵੇਦ ਜਾਂ ਉਪਨਿਸ਼ਦ ਕਾਲ ਵਿਚ ਹਿੰਦੂ ਤੀਵੀਂ ਦੀ ਪਦਵੀ ਕੁਝ ਵੀ ਹੋਵੇ ਇਹ ਇਕ ਤੱਥ ਹੈ ਕਿ ਗੁਰੂ ਜੀ ਦੇ ਸਮੇਂ ਉਸ ਨੂੰ ਸ਼ੂਦਰ ਸਮਝਿਆ ਜਾਂਦਾ ਸੀ ਅਤੇ ਵਿਦਿਆ-ਹੀਨ ਰਖਿਆ ਜਾਂਦਾ ਸੀ। ਗੁਰੂ ਜੀ ਨੇ ਇਸ ਦਾ ਜ਼ਬਰਦਸਤ ਵਿਰੋਧ ਕੀਤਾ। ਉਨ੍ਹਾਂ ਇਹ ਦੱਸਿਆ ਕਿ ਮਰਦਾਂ

ਤੀਵੀਆਂ ਸਭ ਨੂੰ ਇਸ ਰਾਹ 'ਤੇ ਤੁਰਨ ਦਾ ਇਕੋ ਜਿਹਾ ਹੱਕ ਹੈ। ਗੋਰਖ ਨੇ ਜੋ ਖਹੁਰੇ ਸ਼ਬਦ ਤੀਵੀਂ[6] ਲਈ ਵਰਤੇ ਸਨ ਉਨ੍ਹਾਂ ਨਾਲ ਅਸਹਿਮਤੀ ਪ੍ਰਗਟ ਕੀਤੀ ਅਤੇ ਕਿਹਾ ਤੀਵੀਂ ਜੋ ਸਾਰੇ ਪੁਰਸ਼ਾਂ ਦੀ ਮਾਂ ਹੈ ਉਹ ਕਿਸ ਤਰ੍ਹਾਂ ਨੀਚ ਹੋ ਸਕਦੀ ਹੈ।

ਉਨ੍ਹਾਂ ਜਨਤਾ ਦੀ ਬੋਲੀ ਵਿਚ ਉਪਦੇਸ਼ ਕਰ ਕੇ ਉਨ੍ਹਾਂ ਨੂੰ ਸਿੱਧੇ ਰਸਤੇ ਵਲ ਪ੍ਰੇਰਿਆ। ਜ਼ਾਤ ਪਾਤ, ਵਰਣ ਅਤੇ ਤਿਆਗ ਦਾ ਵਿਰੋਧ ਕਰ ਕੇ ਸਭ ਨੂੰ ਬਰਾਬਰੀ ਦਾ ਹੱਕ ਦੇ ਕੇ ਇਕ ਅਜਿਹੇ ਸਮਾਜ ਦੀ ਨੀਂਹ ਰੱਖੀ ਜੋ ਜਨਤਕ ਸ਼ਕਤੀ ਪ੍ਰਾਪਤ ਕਰ ਕੇ ਅੰਤ ਜਬਰ ਅਤੇ ਜ਼ੁਲਮ ਨੂੰ ਨਾਸ ਕਰਨ ਵਿਚ ਕਾਮਯਾਬ ਹੋਇਆ।

ਹਰ ਇਕ ਸ਼ਰਧਾਲੂ ਨੂੰ ਉਪਦੇਸ਼ ਦਿੱਤਾ ਕਿ ਉਹ ਸਭ ਦੀ ਸੇਵਾ ਹੱਥੀਂ ਕਰੇ। ਕਿਰਤ ਕਰ ਕੇ ਆਪਣੀ ਰੋਜ਼ੀ ਕਮਾਏ ਅਤੇ ਉਸ ਵਿਚੋਂ ਲੋੜਵੰਦਾਂ ਦੀ ਸਹਾਇਤਾ ਕਰੇ। ਸੱਚ ਦੀ ਰੱਖਿਆ ਲਈ ਲੋੜ ਪਏ ਤਾਂ ਤਲਵਾਰ ਚੁਕਣੋਂ ਦਰੇਗ਼ ਨਾ ਕਰੇ ਅਤੇ ਦੂਜਿਆਂ ਨੂੰ ਇਸ ਰਾਹ ਤੇ ਚਲਣ ਦਾ ਉਪਦੇਸ਼ ਕਰੇ। ਭਾਵ ਇਕੋ ਵਿਅਕਤੀ ਵਿਚ ਸ਼ੂਦਰ, ਵੈਸ਼, ਕਸ਼ੱਤਰੀ ਅਤੇ ਬ੍ਰਾਹਮਣ ਨੂੰ ਇਕੱਠਾ ਕਰ ਦਿੱਤਾ।

ਉਨ੍ਹਾਂ ਤੋਂ ਪਹਿਲੇ ਵੀ ਕਬੀਰ, ਰਾਮਾਨੰਦ, ਚੈਤਨਯ ਆਦਿ ਭਗਤਾਂ ਨੇ ਧਾਰਮਿਕ ਖੇਤਰ ਵਿਚ ਊਚ ਨੀਚ ਦੇ ਭੇਦ ਨੂੰ ਦੂਰ ਕਰਨ ਦਾ ਉਪਦੇਸ਼ ਦਿੱਤਾ ਸੀ। ਪਰ ਉਨ੍ਹਾਂ ਨੇ ਹਕੂਮਤ ਦੇ ਵਿਰੁੱਧ ਕੁਝ ਨਹੀਂ ਸੀ ਕਿਹਾ ਹਾਲਾਂਕਿ ਕਬੀਰ ਅਤੇ ਨਾਮਦੇਵ ਦੇ ਸ਼ਬਦਾਂ ਅਨੁਸਾਰ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਉਨ੍ਹਾਂ ਤੇ ਰਾਜ ਵਲੋਂ ਜ਼ੁਲਮ ਹੋਏ ਸਨ। ਗੁਰੂ ਨਾਨਕ ਨੇ ਖੁੱਲ੍ਹੇ ਸ਼ਬਦਾਂ ਵਿਚ ਸਮਕਾਲੀ ਰਾਜ, ਉਸ ਦੇ ਨਿਆਂ ਪ੍ਰਬੰਧ ਅਤੇ ਪਰਜਾ ਨਾਲ ਸਲੂਕ ਤੇ ਟੀਕਾ ਟਿੱਪਣੀ ਕੀਤੀ। ਉਨ੍ਹਾਂ ਦੀ ਅਨਿਆਂ ਵਿਰੁੱਧ ਸਿੱਖਿਆ ਦੁਆਰਾ ਪਰਜਾ ਦਾ ਖਿਆਲ ਆਪਣੀ ਮੰਦਹਾਲੀ ਵਲ ਖਿਚਿਆ ਗਿਆ ਅਤੇ ਥੋੜ੍ਹੇ ਸਮੇਂ ਮਗਰੋਂ ਹੀ ਉਹ ਇਨ੍ਹਾਂ ਵਧੀਕੀਆਂ ਦੇ ਦੂਰ ਕਰਨ ਲਈ ਤਿਆਰ ਹੋ ਗਏ। ਉਨ੍ਹਾਂ ਦਾ ਦੇਸ਼ ਵਾਸੀਆਂ ਨਾਲ ਪਿਆਰ ਬਿਨਾਂ ਕਿਸੇ ਫਿਰਕੂ ਵਿਤਕਰੇ ਦੇ ਬਾਬਰ ਬਾਣੀ ਦੇ ਵੇਲੇ ਉਚਾਰੇ ਸ਼ਬਦਾਂ ਤੋਂ ਡੁੱਲ੍ਹ ਡੁੱਲ੍ਹ ਪੈਂਦਾ ਹੈ। ਸਿੱਟਾ ਇਹ ਨਿਕਲਿਆ ਕਿ ਹਿੰਦੂ ਅਤੇ ਮੁਸਲਮਾਨ ਜੋ ਇਕ ਦੂਜੇ ਦੇ ਕੱਟੜ ਵਿਰੋਧੀ ਸਨ ਉਨ੍ਹਾਂ ਨੂੰ ਪਿਆਰ ਕਰਨ ਲਗ ਪਏ ਅਤੇ ਉਨ੍ਹਾਂ ਦੇ ਜੋਤੀ ਜੋਤ ਸਮਾਉਣ ਵੇਲੇ ਦੋਹਾਂ ਵਿਚ ਝਗੜਾ ਹੋ ਗਿਆ। ਹਿੰਦੂ ਉਨ੍ਹਾਂ ਦੇ ਹਿੰਦੂ ਹੋਣ ਦਾ ਦਾਅਵਾ ਕਰਦੇ ਸਨ ਅਤੇ ਮੁਸਲਮਾਨ ਮੁਸਲਿਮ ਹੋਣ ਦਾ। ਜਿਸ ਸਮਾਜ ਦੀ ਉਨ੍ਹਾਂ ਨੀਂਹ ਰੱਖੀ ਉਨ੍ਹਾਂ ਦੀ ਰੋਜ਼ ਦੀ ਅਰਦਾਸ ਇਨ੍ਹਾਂ ਸ਼ਬਦਾਂ ਨਾਲ ਅੰਤ ਹੁੰਦੀ ਹੈ :

**ਨਾਨਕ ਨਾਮ ਚੜ੍ਹਦੀ ਕਲਾ**
**ਤੇਰੇ ਭਾਣੇ ਸਰਬੱਤ ਦਾ ਭਲਾ॥**

ਜਿਸ ਦਾ ਭਾਵ ਇਹ ਹੈ ਕਿ ਸਾਨੂੰ ਨਾਮ ਅਤੇ ਚੜ੍ਹਦੀ ਕਲਾ ਭਾਵ ਸਦਾ ਆਸਵੰਦ ਰਹਿਣ ਦੀ ਦਾਤ ਦੇ, ਅਤੇ ਤੇਰਾ ਭਾਣਾ ਅਜਿਹਾ ਵਰਤੇ ਕਿ ਸਾਰੇ ਸੰਸਾਰ ਦਾ ਭਲਾ ਹੋਵੇ।

**– ਭਾਈ ਜੋਧ ਸਿੰਘ**

---

6. ਦੇਖੋ ਗੋਰਖ ਬਾਣੀ ਸੰਕਲਿਤ ਪ੍ਰੋ. ਪੀਤਾਂਬਰ ਬੜਥਵਾਲ ਪਦ 43

## ਭਾਗ ਪਹਿਲਾ

# ਪਰਾਭੌਤਿਕ ਸਿਧਾਂਤ

## ਈਸ਼ਵਰ

ੴ ਸਤਿਨਾਮੁ ਕਰਤਾਪੁਰਖੁ ਨਿਰਭਉ ਨਿਰਵੈਰੁ
ਅਕਾਲਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ[1] ।।

*(ਆਦਿ ਗ੍ਰੰਥ, ਪੰਨਾ 1)*

---

1. ਪਰਮ ਤੱਤ ਜਿਸ ਦਾ ਵਾਚਕ ਓਮ ਹੈ ਕੇਵਲ ਇਕ ਹੈ। ਸਤਿ (ਸੰ: ਸ੍ਤ੍ਯ) ਅਰਥਾਤ ਸਦਾ ਰਹਿਣ ਵਾਲਾ ਉਸਦਾ ਨਾਂ ਹੈ। ਉਹ ਸ੍ਰਿਸ਼ਟੀ ਦਾ ਰਚਨਹਾਰ ਹੈ ਤੇ ਉਸ ਵਿਚ ਵਿਆਪਕ ਹੈ। ਉਹ ਬਿਨਾ ਭੈ ਹੈ। ਉਸ ਦਾ ਕਿਸੇ ਨਾਲ ਵੈਰ ਨਹੀਂ। ਉਸਦੀ ਹਸਤੀ ਸਮੇਂ ਦੇ ਪ੍ਰਭਾਵ ਤੋਂ ਰਹਿਤ ਹੈ। ਉਹ ਜਨਮ ਨਹੀਂ ਲੈਂਦਾ। ਸੁਤੇ ਪ੍ਰਕਾਸ਼ ਹੈ। ਗੁਰੂ ਦੀ ਕ੍ਰਿਪਾ ਦੁਆਰਾ ਲਖਿਆ ਜਾ ਸਕਦਾ ਹੈ।

# ਅਕਾਲ ਪੁਰਖੁ ਦੀ ਏਕਤਾ

ਦੂਜੀ ਮਾਇਆ ਜਗਤ ਚਿਤ ਵਾਸੁ॥
ਕਾਮ ਕ੍ਰੋਧ ਅਹੰਕਾਰ ਬਿਨਾਸੁ॥੧॥
ਦੂਜਾ ਕਉਣੁ ਕਹਾ ਨਹੀ ਕੋਈ॥
ਸਭ ਮਹਿ ਏਕੁ ਨਿਰੰਜਨੁ ਸੋਈ॥੧॥ਰਹਾਉ॥
ਦੂਜੀ ਦੁਰਮਤਿ ਆਖੈ ਦੋਇ॥
ਆਵੈ ਜਾਇ ਮਰਿ ਦੂਜਾ ਹੋਇ॥੨॥
ਧਰਣਿ ਗਗਨ ਨਹ ਦੇਖਉ ਦੋਇ॥
ਨਾਰੀ ਪੁਰਖ ਸਬਾਈ ਲੋਇ॥੩॥
ਰਵਿ ਸਸਿ ਦੇਖਉ ਦੀਪਕ ਉਜਿਆਲਾ॥
ਸਰਬ ਨਿਰੰਤਰਿ ਪ੍ਰੀਤਮੁ ਬਾਲਾ॥੪॥
ਕਰਿ ਕਿਰਪਾ ਮੇਰਾ ਚਿਤੁ ਲਾਇਆ॥
ਸਤਿਗੁਰਿ ਮੋ ਕਉ ਏਕੁ ਬੁਝਾਇਆ॥੫॥
ਏਕੁ ਨਿਰੰਜਨੁ ਗੁਰਮੁਖਿ ਜਾਤਾ॥
ਦੂਜਾ ਮਾਰਿ ਸਬਦਿ ਪਛਾਤਾ॥੬॥
ਏਕੋ ਹੁਕਮੁ ਵਰਤੈ ਸਭ ਲੋਈ॥
ਏਕਸੁ ਤੇ ਸਭ ਓਪਤਿ ਹੋਈ॥੭॥
ਰਾਹ ਦੋਵੈ ਖਸਮੁ ਏਕੋ ਜਾਣੁ॥
ਗੁਰ ਕੈ ਸਬਦਿ ਹੁਕਮੁ ਪਛਾਣੁ॥੮॥
ਸਗਲ ਰੂਪ ਵਰਨ ਮਨ ਮਾਹੀ॥
ਕਹੁ ਨਾਨਕ ਏਕੋ ਸਾਲਾਹੀ॥੯॥੫॥[1]

*ਗਉੜੀ ਅਸਟਪਦੀਆ*

ਮੈਂ ਤੈਥੋਂ ਵੱਖਰਾ ਕਿਸ ਨੂੰ ਆਖਾਂ? ਕੋਈ ਹੈ ਨਹੀਂ। ਸਾਰਿਆਂ ਵਿਚ ਇਕ ਨਿਰੰਕਾਰ (ਮਾਇਆ ਰਹਿਤ) ਦਾ ਵਾਸਾ ਹੈ। ਜਗਤ ਦੇ ਚਿਤ ਵਿਚ ਦ੍ਵੈਤ ਦਾ ਖ਼ਿਆਲ ਮਾਇਆ ਦੇ ਪ੍ਰਭਾਵ ਕਰਕੇ ਹੈ। ਜਿਸ ਕਾਰਨ ਉਹ ਕਾਮ, ਕ੍ਰੋਧ ਅਤੇ ਹੰਕਾਰ ਵਿਚ ਫਸ ਕੇ ਨਾਸ ਵਲ ਜਾ ਰਹੇ ਹਨ। ਇਹ ਖੋਟੀ ਬੁੱਧੀ ਹੈ ਜੋ ਦ੍ਵੈਤ ਉਪਜਾਂਦੀ ਹੈ ਅਤੇ (ਆਤਮਾ) ਇਸ ਦ੍ਵੈਤ ਨੂੰ ਮੰਨਣ ਨਾਲ ਮੌਤ ਮਗਰੋਂ ਆਵਾਗਵਨ ਵਿਚ ਭਰਮਦੀ ਹੈ। ਪ੍ਰਿਥਵੀ ਤੇ ਆਕਾਸ਼ ਵਿਚ ਤੇ ਸਾਰੇ ਲੋਕਾਂ ਦੇ ਪੁਰਸ਼ਾਂ ਅਤੇ ਨਾਰੀਆਂ ਵਿਚ ਮੈਨੂੰ ਕੋਈ ਦੂਜਾ ਨਹੀਂ ਦਿਸਦਾ। ਸੂਰਜ ਅਤੇ ਚੰਨ ਦੇ ਮਘਦੇ ਦੀਵਿਆਂ ਵਿਚ ਮੈਨੂੰ ਲਗਾਤਾਰ ਆਪਣਾ ਪਿਆਰਾ ਪ੍ਰੀਤਮ ਹੀ ਦਿਸਦਾ ਹੈ। ਉਸ ਨੇ ਕਿਰਪਾ ਕਰਕੇ ਮੇਰਾ ਚਿਤ ਆਪਣੇ ਨਾਲ ਜੋੜ ਲਿਆ ਹੈ। ਸਤਿਗੁਰੂ (ਨਿਰੰਕਾਰ) ਨੇ ਮੈਨੂੰ ਇਕ ਜਣਾ ਦਿਤਾ ਹੈ। ਇਕ ਮਾਇਆ ਰਹਿਤ (ਨਿਰੰਕਾਰ) ਗੁਰੂ ਰਾਹੀਂ ਜਾਣ ਲਿਆ ਹੈ। ਦ੍ਵੈਤ ਗੁਰ ਉਪਦੇਸ਼ ਦੁਆਰਾ ਮਾਰ ਕੇ ਮੈਨੂੰ ਏਕਤਾ ਦਾ ਗਿਆਨ

1. ਆਦਿ ਗ੍ਰੰਥ, ਪੰਨਾ 223

ਪ੍ਰਾਪਤ ਹੋਇਆ ਹੈ। ਉਸ ਇਕ ਦਾ ਹੁਕਮ ਸਾਰੇ ਲੋਕਾਂ ਵਿਚ ਚਲਦਾ ਹੈ। ਉਸ ਇਕ ਤੋਂ ਸਭ ਸ੍ਰਿਸ਼ਟੀ ਸਾਜੀ ਗਈ ਹੈ। (ਨੇਕੀ ਅਤੇ ਬਦੀ) ਦੇ ਦੋ ਰਾਹ ਦਿਸਦੇ ਹਨ, ਪਰ ਮਾਲਿਕ ਇਕੋ ਹੈ। ਗੁਰੂ ਉਪਦੇਸ਼ ਦੁਆਰਾ ਹੁਕਮ ਦੀ ਗਿਆਤ ਪ੍ਰਾਪਤ ਕਰੋ। ਸਾਰੇ ਰੰਗ ਤੇ ਰੂਪ ਉਸ ਦੇ ਮਨ ਵਿਚ ਹਨ। ਨਾਨਕ! ਇਹ ਆਖ ਕਿ ਉਹ ਇਕੋ ਹੀ ਉਸਤਤਿ ਕਰਨ ਜੋਗਾ ਹੈ।

**ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ॥**
**ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ॥**
**ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ॥**
**ਏਕੰਕਾਰ ਅਵਰ ਨਹੀਂ ਦੂਜਾ ਨਾਨਕ ਏਕੁ ਸਮਾਈ॥੫॥**[1]

***ਰਾਮਕਲੀ ਦਖਣੀ, ਓਅੰਕਾਰੁ***

ਸਾਰੇ ਆਖਦੇ ਤਾਂ ਹਨ ਕਿ ਉਹ ਇਕੋ ਹੈ, ਪਰ ਹਨ ਸਭ ਹਉਮੈ ਅਤੇ ਹੰਕਾਰ ਨਾਲ ਪੂਰਨ। ਜਦੋਂ ਮਨੁੱਖ ਆਪਣੇ ਅੰਦਰ ਤੇ ਬਾਹਰ ਇਕ ਵੇਖਦਾ ਹੈ ਤਾਂ ਉਸ ਨੂੰ ਉਸ (ਨਿਰੰਕਾਰ) ਦੇ ਵਾਸ, ਉਸ ਦੇ ਮਹਲ ਦਾ ਗਿਆਨ ਹੁੰਦਾ ਹੈ। ਨਿਰੰਕਾਰ ਨੇੜੇ ਹੈ ਦੂਰ ਨਾ ਸਮਝੋ। ਇਕੋ ਹੀ ਸਾਰੀ ਸ੍ਰਿਸ਼ਟੀ ਵਿਚ ਸਮਾਇਆ ਹੋਇਆ ਹੈ। ਨਾਨਕ! ਜੋ ਕੇਵਲ ਇਕ ਨੂੰ (ਪੂਜਦੇ) ਹਨ ਅਤੇ ਉਸ ਦਾ ਸਾਨੀ ਨਹੀਂ ਮੰਨਦੇ ਉਹ ਉਸ ਵਿਚ ਲੀਨ ਹੋ ਜਾਂਦੇ ਹਨ।

**ਏਕੁ ਅਚਾਰੁ ਰੰਗੁ ਇਕੁ ਰੂਪੁ॥ ਪਉਣ ਪਾਣੀ ਅਗਨੀ ਅਸਰੂਪੁ॥**
**ਏਕੋ ਭਵਰੁ ਭਵੈ ਤਿਹੁ ਲੋਇ॥ ਏਕੋ ਬੂਝੈ ਸੂਝੈ ਪਤਿ ਹੋਇ॥**
**ਗਿਆਨੁ ਧਿਆਨੁ ਲੇ ਸਮਸਰਿ ਰਹੈ॥ ਗੁਰਮੁਖਿ ਏਕੁ ਵਿਰਲਾ ਕੋ ਲਹੈ॥**
**ਜਿਸ ਨੋ ਦੇਇ ਕਿਰਪਾ ਤੇ ਸੁਖੁ ਪਾਏ॥ ਗੁਰੂ ਦੁਆਰੈ ਆਖਿ ਸੁਣਾਏ॥੭॥**[2]

***ਰਾਮਕਲੀ ਦਖਣੀ, ਓਅੰਕਾਰ***

ਇਕੋ ਹੀ ਰਸਤਾ (ਆਚਾਰ) ਹੈ। ਇਕੋ ਰੂਪ ਨਾਲ ਪਿਆਰ (ਕਰਨਾ) ਹੈ। ਜੋ ਹਵਾ, ਪਾਣੀ, ਅੱਗ ਵਿਚ ਚਮਕਦਾ ਹੈ ਇਕੋ ਭੌਰਾ ਤਿੰਨਾਂ ਲੋਕਾਂ ਵਿਚ ਫਿਰ ਰਿਹਾ ਹੈ। ਜਿਹੜਾ ਇਕ ਦਾ ਗਿਆਨ ਪ੍ਰਾਪਤ ਕਰਕੇ ਉਸ ਨੂੰ ਸਾਖਿਆਤ ਕਰ ਲੈਂਦਾ ਹੈ ਉਹੋ ਹੀ ਇੱਜ਼ਤ ਪਾਉਂਦਾ ਹੈ। ਉਹ ਆਪਣਾ ਸਾਰਾ ਗਿਆਨ ਅਤੇ ਧਿਆਨ ਇਸ ਸਮਤਾ ਦੀ ਪ੍ਰਾਪਤੀ ਵਲ ਲਾਉਂਦਾ ਹੈ। ਪਰ ਗੁਰੂ ਦੁਆਰਾ ਵਿਰਲੇ ਨੂੰ ਇਹ ਪ੍ਰਾਪਤੀ ਹੁੰਦੀ ਹੈ। ਜਿਸ ਨੂੰ ਮਿਹਰ ਕਰਕੇ ਉਹ ਇਹ ਦਾਤ ਬਖ਼ਸ਼ਦਾ ਹੈ, ਉਹ ਸੁਖੀ ਹੋ ਜਾਂਦਾ ਹੈ। ਆਪ ਉਹ ਗੁਰੂ ਦੀ ਰਾਹੀਂ ਉਸ ਨੂੰ ਰਾਹ ਦੱਸਦਾ ਹੈ।

---

1. ਆਦਿ ਗ੍ਰੰਥ, ਪੰਨਾ 930
2. ਆਦਿ ਗ੍ਰੰਥ, ਪੰਨਾ 930

## ਅਕਾਲ ਪੁਰਖ ਸਤਿ (ਸਦਾ ਰਹਿਣ ਵਾਲਾ) ਹੈ।

**ਅਲਾਹੁ ਅਲਖੁ ਅਗੰਮ ਕਾਦਰੁ ਕਰਣਹਾਰੁ ਕਰੀਮੁ॥**
**ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ॥੬॥**
**ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ॥**
**ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ॥੭॥**
**ਦਿਨ ਰਵਿ ਚਲੈ ਨਿਸ ਸਸਿ ਚਲੈ ਤਾਰਿਕਾ ਲਖ ਪਲੋਇ॥**
**ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬਗੋਇ॥੮॥੧੭॥**[1]

***ਸਿਰੀ ਰਾਗ, ਅਸਟਪਦੀਆ॥***

ਈਸ਼ਵਰ ਮਨ ਅਤੇ ਇੰਦ੍ਰੀਆਂ ਰਾਹੀਂ ਜਾਣਿਆ ਨਹੀਂ ਜਾਂਦਾ। ਉਸ ਦੀ ਡੂੰਘਾਈ ਮਾਪੀ ਨਹੀਂ ਜਾਂਦੀ। ਉਹ ਬੇਅੰਤ ਹੈ। ਸ਼ਕਤੀਵਾਨ, ਰਚਣਹਾਰ ਅਤੇ ਦਿਆਲੂ ਹੈ। ਸਾਰੀ ਦੁਨੀਆ ਜੰਮਦੀ ਅਤੇ ਮਰਦੀ ਹੈ, ਪਰ ਉਹ ਰਹੀਮ ਹੀ ਸਦਾ ਕਾਇਮ ਹੈ। ਜਿਸ ਦੇ ਮੱਥੇ ਤੇ ਕੋਈ ਲੇਖ ਨਹੀਂ ਭਾਵ ਜਿਸ ਦੀ ਕਿਸਮਤ ਘੜਨ ਵਾਲਾ ਕੋਈ ਨਹੀਂ ਉਹ ਹੀ ਸਦਾ ਥਿਰ ਰਹਿੰਦਾ ਹੈ। ਪ੍ਰਿਥਵੀ ਤੇ ਆਕਾਸ਼ ਨਾਸ ਹੋ ਜਾਣਗੇ, ਪਰ ਉਹ ਇਕ ਸਥਿਰ ਰਹੇਗਾ। ਦਿਨੇ ਸੂਰਜ ਚਲਦਾ ਹੈ, ਰਾਤੀਂ ਚੰਦ੍ਰਮਾ, ਲੱਖਾਂ ਤਾਰੇ ਆਪੋ ਆਪਣੇ ਬੱਝੇ ਰਾਹਵਾਂ ਵਿਚ ਦੌੜ ਰਹੇ ਹਨ। ਹੇ ਨਾਨਕ! ਸੱਚ ਇਹ ਕਥਨ ਹੈ ਕਿ ਉਹ ਇਕੋ ਹੀ ਨਿਸਚਲ ਹੈ।

**ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ॥**
**ਨਾਨਕ ਸਾਹਿਬੁ ਸਚੋ ਸਚਾ ਤਿਚਰੁ ਜਾਪੀ ਜਾਪੈ॥**[2]

***ਵਾਰ ਰਾਮਕਲੀ ਸਲੋਕ੧ ਪਉੜੀ ੯।***

ਸੱਚ ਪੁਰਾਣਾ ਨਹੀਂ ਹੁੰਦਾ। ਇਕ ਵੇਰਾਂ ਸੀਤਾ ਹੋਇਆ ਪਾਟਦਾ ਨਹੀਂ। ਭਾਵ ਇਕ ਵੇਰ ਸਚ ਨਾਲ ਮਨ ਜੁੜਿਆ ਹੋਇਆ ਫਿਰ ਵਿਛੜਦਾ ਨਹੀਂ। ਨਾਨਕ! ਈਸ਼ਵਰ ਤਾਂ (सत्ये सत्यम्) ਸੱਚ ਦਾ ਵੀ ਸੱਚ ਹੈ। ਜਪਦਾ ਰਹੋ ਜਦ ਤੋੜੀ ਅਨੁਭਵ ਨਾ ਹੋ ਜਾਵੇ।

**ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ॥**
**ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ॥**[3]

***ਵਾਰ ਮਲਾਰ ੧ ਪਉੜੀ ੨੮੯॥***

ਉਸਤਤਿ ਜੋਗ ਹੈ ਉਹ ਕਾਗ਼ਜ਼, ਉਹ ਲੇਖਣੀ, ਉਹ ਦਵਾਤ ਅਤੇ ਉਹ ਸਿਆਹੀ। ਉਹ ਲਿਖਾਰੀ ਵੀ ਧੰਨ ਹੈ। ਜਿਸ ਨੇ ਹੇ ਨਾਨਕ! ਸੱਚੇ ਦਾ ਨਾਮ ਲਿਖਿਆ ਹੈ।

---

1. ਆਦਿ ਗ੍ਰੰਥ, ਪੰਨਾ 64
2. ਆਦਿ ਗ੍ਰੰਥ, ਪੰਨੇ 955–56
3. ਆਦਿ ਗ੍ਰੰਥ, ਪੰਨਾ 1291

# ਉਹ ਸਭ ਦਾ ਕਰਤਾ (ਰਚਣਹਾਰ) ਹੈ ਅਤੇ ਆਪਣੀ ਕਿਰਤ ਵਿਚ ਵਿਆਪਕ ਹੈ।

**ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ॥**
**ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ॥**
**ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ॥**[1]

*ਵਾਰ ਮਾਝ ਪਉੜੀ।੧੧॥*

ਤੂੰ ਕਰਤਾ ਪੁਰਖ ਹੈ, ਤੇਰੀ ਥਾਹ ਕੋਈ ਨਹੀਂ ਲੈ ਸਕਦਾ। ਸਾਰਾ ਜਗਤ ਤੂੰ ਪੈਦਾ ਕੀਤਾ ਹੈ। ਕਈ ਵਿਧੀਆਂ ਨਾਲ ਕਈ ਪ੍ਰਕਾਰ ਦੀ ਰੰਗ ਬਰੰਗੀ ਰਚਨਾ ਤੂੰ ਰਚ ਦਿਤੀ ਹੈ। ਕਿਸ ਤਰ੍ਹਾਂ ਤੂੰ ਪੈਦਾ ਕੀਤੀ ਹੈ ਤੂੰ ਹੀ ਜਾਣਦਾ ਹੈ। ਇਹ ਤੇਰੀ ਹੀ ਸਾਰੀ ਖੇਡ ਹੈ।

**ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ॥ ਦੇਵੀ ਦੇਵ ਉਪਾਏ ਵੇਸਾ॥**
**ਜੋਤੀ ਜਾਤੀ ਗਣਤ ਨਾ ਆਵੈ॥ ਜਿਨਿ ਸਾਜੀ ਸੋ ਕੀਮਤਿ ਪਾਵੈ॥**
**ਕੀਮਤਿ ਪਾਇ ਰਹਿਆ ਭਰਪੂਰਿ॥ ਕਿਸੁ ਨੇੜੈ ਕਿਸੁ ਆਖਾ ਦੂਰਿ॥**[2]

*ਬਿਲਾਵਲੁ ਥਿਤੀ ਪਉੜੀ।੪॥*

ਤ੍ਰਿਤੀਆ ਤਿਥਿ (ਰਾਹੀਂ ਦੱਸਦਾ ਹਾਂ) ਕਿ ਨਿਰੰਕਾਰ ਨੇ ਬ੍ਰਹਮਾ, ਵਿਸ਼ਨੂੰ, ਸ਼ਿਵ ਅਤੇ ਹੋਰ ਕਈ ਰੂਪਾਂ ਦੇ ਦੇਵੀ ਦੇਵਤੇ ਪੈਦਾ ਕੀਤੇ। ਜੋ ਕੁਝ ਉਸ ਜੋਤੀ ਤੋਂ ਉਪਜਿਆ ਹੈ ਉਸ ਦੀ ਗਿਣਤੀ ਨਹੀਂ ਹੋ ਸਕਦੀ। ਜਿਸ ਨੇ ਸਾਜੀ ਹੈ ਉਹੀ ਮੁੱਲ ਪਾ ਸਕਦਾ ਹੈ। ਉਹ ਸਰਵ ਵਿਆਪਕ ਹੀ ਇਸ ਦੀ ਕੀਮਤ ਜਾਣਦਾ ਹੈ। ਉਸ ਨੂੰ ਕਿਸ ਦੇ ਨੇੜੇ ਆਖਾਂ ਅਤੇ ਕਿਸ ਤੋਂ ਦੂਰ ਬਿਆਨ ਕਰਾਂ?

**ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ॥**
**ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ।੨।**[3]

*ਸਲੋਕ ਸਹਸਕ੍ਰਿਤੀ*

ਨਾਨਕ! ਇਹ ਵਿਚਾਰ ਪ੍ਰਗਟ ਕਰ ਕਿ ਨਿਰੰਕਾਰ ਸਭ ਕਾਰਨਾਂ ਦੇ ਉਪਾਉਣ ਦੀ ਸਮਰੱਥਾ ਰਖਦਾ ਹੈ। ਜਿਸ ਕਰਤੇ ਨੇ ਆਪਣੀ ਸ਼ਕਤੀ ਨਾਲ ਇਹ ਰਚਨਾ ਧਾਰਨ ਕੀਤੀ ਹੋਈ ਹੈ, ਸਭ ਕਾਰਣ ਉਸ ਦੇ ਵਸ ਵਿਚ ਹਨ।

---

1. ਆਦਿ ਗ੍ਰੰਥ, ਪੰਨਾ 138
2. ਆਦਿ ਗ੍ਰੰਥ, ਪੰਨਾ 839
3. ਆਦਿ ਗ੍ਰੰਥ, ਪੰਨਾ 1353

# ਸਰਵ ਵਿਆਪਕ ਪਰੰਤੂ ਅਲੇਪ ਹੈ

**ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ॥**
**ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ॥੨॥**
**ਸਭ ਮਹਿ ਜੋਤਿ ਜੋਤਿ ਹੈ ਸੋਇ॥**
**ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥੧॥੭॥੯॥**[1]

*ਧਨਾਸਰੀ ਮਹਲਾ ੧ ਆਰਤੀ*

ਤੇਰੀਆਂ ਹਜ਼ਾਰਾਂ ਅੱਖੀਆਂ ਹਨ, ਪਰ ਇਕ ਅੱਖ ਵੀ ਤੇਰੀ ਨਹੀਂ। ਤੇਰੀਆਂ ਹਜ਼ਾਰਾਂ ਮੂਰਤੀਆਂ ਹਨ, ਪਰ ਇਕ ਵੀ ਮੂਰਤ ਤੇਰੀ ਨਹੀਂ। ਤੇਰੇ ਹਜ਼ਾਰਾਂ ਨਿਰਮਲ ਚਰਨ ਹਨ, ਪਰ ਇਕ ਵੀ ਪੈਰ ਤੇਰਾ ਨਹੀਂ। ਤੂੰ ਨੱਕ ਤੋਂ ਬਿਨਾਂ ਹੈਂ, ਪਰ ਤੇਰੇ ਹਜ਼ਾਰਾਂ ਨੱਕ ਹਨ। ਤੇਰੇ ਇਸ ਕੌਤਿਕ ਨੇ ਮੈਨੂੰ ਮੋਹ ਲਿਆ ਹੈ। ਸਾਰਿਆਂ ਵਿਚ ਜੋਤਿ ਹੈ ਅਤੇ ਉਹ ਜੋਤੀ ਉਹ (ਨਿਰੰਕਾਰ) ਹੈ। ਉਸ ਦੀ ਰੋਸ਼ਨੀ ਦੁਆਰਾ ਸਭ ਵਿਚ ਰੋਸ਼ਨੀ ਹੁੰਦੀ ਹੈ।

**ਬਲਿਹਾਰੀ ਕੁਦਰਤਿ ਵਸਿਆ॥ ਤੇਰਾ ਅੰਤੁ ਨ ਜਾਈ ਲਖਿਆ॥੧॥ਰਹਾਉ॥**
**ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰ ਰਹਿਆ॥**
**ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ ਜਿਨਿ ਕੀਤੀ ਸੋ ਪਾਰਿ ਪਇਆ॥**[2]

*ਵਾਰ ਆਸਾ ਸਲੋਕ ੧ ਪਉੜੀ ੧੨॥*

ਤੈਥੋਂ ਕੁਰਬਾਨ ਜਾਵਾਂ ਜੋ ਆਪਣੀ ਸਾਰੀ ਕੁਦਰਤ ਵਿਚ ਵਿਆਪਕ ਹੈ। ਤੇਰਾ ਅੰਤ ਕੋਈ ਨਹੀਂ ਪਾ ਸਕਦਾ। ਸ੍ਰਿਸ਼ਟੀ ਵਿਚ ਤੇਰੀ ਜੋਤਿ ਭਰਪੂਰ ਹੈ ਅਤੇ ਤੇਰੀ ਜੋਤਿ ਦੇ ਆਸਰੇ ਇਹ ਜਹਾਨ ਹੈ। ਤੂੰ ਸਾਰੀ ਥਾਂ ਆਪਣੀ ਅਖੰਡ ਸ਼ਕਤੀ ਦੁਆਰਾ ਵਿਆਪਕ ਹੈਂ। ਤੂੰ ਸਦਾ ਰਹਿਣ ਵਾਲਾ ਮਾਲਿਕ ਹੈ। ਤੇਰੀ ਉਸਤਤਿ ਸੁੰਦਰਤਾ ਦਾ ਘਰ ਹੈ। ਜਿਸ ਨੇ ਤੇਰੇ ਗੁਣ ਗਾਇਨ ਕੀਤੇ ਉਹ ਭਉਜਲ ਤੋਂ ਪਾਰ ਹੋ ਗਿਆ।

## ਉਹ ਨਿਰਭੈ ਤੇ ਨਿਰਵੈਰ ਹੈ।

**ਭੈ ਵਿਚਿ ਪਵਣੁ ਵਹੈ ਸਦਵਾਉ॥**
**ਭੈ ਵਿਚਿ ਚਲਹਿ ਲਖ ਦਰੀਆਉ॥**
**ਭੈ ਵਿਚਿ ਅਗਨਿ ਕਢੈ ਵੇਗਾਰਿ॥**
**ਭੈ ਵਿਚਿ ਧਰਤੀ ਦਬੀ ਭਾਰਿ॥**
**ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥**
**ਭੈ ਵਿਚਿ ਰਾਜਾ ਧਰਮ ਦੁਆਰੁ॥**
**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥**
**ਕੋਹ ਕਰੋੜੀ ਚਲਤ ਨ ਅੰਤੁ॥**

---

1. ਆਦਿ ਗ੍ਰੰਥ, ਪੰਨਾ 663
2. ਆਦਿ ਗ੍ਰੰਥ, ਪੰਨਾ 469

ਭੈ ਵਿਚਿ ਸਿਧ ਬੁਧ ਸੁਰ ਨਾਥ॥
ਭੈ ਵਿਚਿ ਆਡਾਣੇ ਆਕਾਸ॥
ਭੈ ਵਿਚਿ ਜੋਧ ਮਹਾਬਲ ਸੂਰ॥
ਭੈ ਵਿਚਿ ਆਵਹਿ ਜਾਵਹਿ ਪੂਰ॥
ਸਗਲਿਆ ਭਉ ਲਿਖਿਆ ਸਿਰਿ ਲੇਖੁ॥
ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥
ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ॥
ਕੇਤੀਆ ਕੰਨ ਕਹਾਣੀਆ ਕੇਤੇ ਬੇਦ ਬੀਚਾਰ॥[1]

*ਵਾਰ ਆਸਾ ਸਲੋਕ, ੧, ੨ ਪਉੜੀ ੪॥*

ਤੇਰੇ ਡਰ ਨਾਲ ਪੌਣ ਰੁਮਕਦੀ ਹੈ ਅਤੇ ਹਵਾਵਾਂ ਚਲਦੀਆਂ ਹਨ। ਤੇਰੇ ਡਰ ਵਿਚ ਲੱਖਾਂ ਦਰਿਆ ਵਹਿ ਰਹੇ ਹਨ। ਤੇਰੇ ਡਰ ਨਾਲ ਅਗਨੀ ਵਿਗਾਰ ਕਟ ਰਹੀ ਹੈ। ਪ੍ਰਿਥਵੀ ਤੇਰੇ ਡਰ ਨਾਲ ਇਤਨਾ ਭਾਰ ਚੁੱਕੀ ਘੁੰਮ ਰਹੀ ਹੈ। ਬੱਦਲ ਸਿਰ ਤੇ ਭਾਰ ਚੁੱਕੀ ਤੇਰੇ ਭੈ ਵਿਚ ਫਿਰ ਰਹੇ ਹਨ। ਧਰਮ ਰਾਜ ਤੇਰੇ ਡਰ ਵਿਚ ਦਰਵਾਜ਼ੇ ਤੇ ਕੰਮ ਕਰ ਰਿਹਾ ਹੈ। ਸੂਰਜ ਅਤੇ ਚੰਨ ਤੇਰੇ ਭੈ ਵਿਚ ਕਰੋੜਾਂ ਕੋਹਾਂ ਦੀ ਮੰਜ਼ਿਲ ਜਿਸ ਦਾ ਅੰਤ ਕੋਈ ਨਹੀਂ ਹੈ ਕਟ ਰਹੇ ਹਨ। ਸਾਰੇ ਸਿੱਧ, ਬੁੱਧ ਅਤੇ ਇੰਦਰ ਤੇਰੇ ਭੈ ਵਿਚ ਹਨ। ਆਕਾਸ਼ ਬਿਨਾਂ ਕਿਸੇ ਆਸਰੇ ਤੇਰੇ ਭੈ ਵਿਚ ਖੜੋਤਾ ਹੈ। ਬੜੇ ਬੜੇ ਸੂਰਮੇ ਜੋਧੇ ਤੇਰੇ ਭੈ ਵਿਚ ਹਨ। ਪੂਰਾਂ ਦੇ ਪੂਰ ਮਨੁੱਖਾਂ ਦੇ ਤੇਰੇ ਭੈ ਵਿਚ ਆਉਂਦੇ (ਜੰਮਦੇ) ਅਤੇ ਜਾਂਦੇ (ਮਰਦੇ) ਹਨ। ਸਾਰਿਆਂ ਦੇ ਮੱਥੇ ਤੇ ਭੈ ਲਿਖਿਆ ਹੋਇਆ ਹੈ। ਇਕ ਸੱਚਾ ਮਾਲਿਕ ਨਿਰੰਕਾਰ ਹੀ ਭੈ ਰਹਿਤ ਹੈ। ਨਾਨਕ! ਨਿਰੰਕਾਰ ਹੀ ਭੈ ਰਹਿਤ ਹੈ। ਹੋਰ ਕਿਤਨੇ ਹੀ ਰਾਮ ਉਸਦੇ ਚਰਨਾਂ ਦੀ ਧੂੜ ਹਨ। ਕਿਤਨੇ ਹੀ ਕ੍ਰਿਸ਼ਨ ਅਤੇ ਉਹਨਾਂ ਦੀਆਂ ਕਥਾਵਾਂ ਹਨ। ਕਿਤਨੇ ਹੀ ਵੇਦ ਹਨ ਅਤੇ ਕਿਤਨੇ ਹੀ ਉਨ੍ਹਾਂ ਦੇ ਸਿਧਾਂਤ।

ਜੁਗਿ ਜੁਗਿ ਥਾਪਿ ਸਦਾ ਨਿਰਵੈਰੁ॥
ਜਨਮਿ ਮਰਣਿ ਨਹੀ ਧੰਧਾ ਧੈਰੁ॥[2]

*ਰਾਮਕਲੀ ਦਖਣੀ, ਓਅੰਕਾਰੁ ਪਉੜੀ ੧੫॥*

ਕਈ ਜੁਗਾਂ ਤੋਂ ਉਹ ਸ੍ਰਿਸ਼ਟੀ ਰਚ ਰਿਹਾ ਹੈ, ਪਰੰਤੂ ਉਸ ਦਾ ਵੈਰ ਕਿਸੇ ਨਾਲ ਨਹੀਂ। ਨਾ ਉਹ ਜੰਮਦਾ ਹੈ ਨਾ ਮਰਦਾ ਹੈ। ਨਾ ਹੀ ਕਿਸੇ ਹੋਰ ਧੰਦੇ ਵਿਚ ਜੁੜਿਆ ਹੋਇਆ ਹੈ।

## ਉਸ ਦੀ ਹੋਂਦ ਕਾਲ ਰਹਿਤ ਹੈ।

ਜਗੁ ਤਿਸ ਕੀ ਛਾਇਆ ਜਿਸੁ ਬਾਪੁ ਨ ਮਾਇਆ॥
ਨਾ ਤਿਸੁ ਭੈਣ ਨ ਭਰਾਉ ਕਮਾਇਆ॥

1. ਆਦਿ ਗ੍ਰੰਥ, ਪੰਨਾ 464
2. ਆਦਿ ਗ੍ਰੰਥ, ਪੰਨਾ 931

**ਨਾ ਤਿਸੁ ਓਪਤਿ ਖਪਤਿ ਕੁਲ ਜਾਤੀ ਓਹੁ ਅਜਰਾਵਰੁ ਮਨਿ ਭਾਇਆ।।੨।।**
**ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ।।**
**ਤੂ ਪੁਰਖੁ ਅਲੇਖ ਅਗੰਮ ਨਿਰਾਲਾ।।**
**ਸਤ ਸੰਤੋਖਿ ਸਬਦਿ ਅਤਿ ਸੀਤਲੁ**
**ਸਹਜ ਭਾਇ ਲਿਵ ਲਾਇਆ।।੩।।੧।।੧੮।।**[1]

*ਮਾਰੂ ਸੋਲਹੇ*

ਇਹ ਜਗਤ ਉਸ ਦਾ ਪਰਛਾਵਾਂ ਹੈ ਜਿਸ ਦਾ ਨਾ ਕੋਈ ਬਾਪ ਹੈ ਨਾ ਮਾਂ। ਨਾ ਉਸ ਦੀ ਕੋਈ ਭੈਣ ਹੈ ਨਾ ਭਰਾ। ਨਾ ਉਸ ਦੀ ਉਤਪਤੀ ਹੈ ਨਾ ਨਾਸ। ਨਾ ਉਸ ਦੀ ਕੋਈ ਕੁਲ ਹੈ ਨਾ ਜਾਤੀ। ਉਸ ਪਰਮ ਪਵਿੱਤਰ ਦੇਵ ਨਾਲ ਮੇਰਾ ਮਨ ਲਗ ਗਿਆ ਹੈ। ਤੂੰ ਅਕਾਲ ਪੁਰਖ ਹੈ। ਤੂੰ ਕਦੀ ਮਰਦਾ ਨਹੀਂ। ਤੂੰ ਬਾਣੀ ਤੋਂ ਪਰੇ ਅਤਿ ਡੂੰਘਾ ਅਤੇ ਅਲੇਪ ਹੈ। ਸਤ ਤੇ ਸੰਤੋਖ ਧਾਰ ਕੇ ਠੰਢ ਪਾਣ ਵਾਲੇ ਸ਼ਬਦ (ਗੁਰ ਸਿਖਿਆ) ਦੀ ਰਾਹੀਂ ਬਿਨਾਂ ਜਤਨ ਹੀ ਮੇਰੀ ਲਿਵ ਤੇਰੇ ਵਿਚ ਜੁੜ ਗਈ ਹੈ।

## ਉਹ ਜਨਮ ਨਹੀਂ ਲੈਂਦਾ

**ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ।।**
**ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ।।**
**ਸਾਚੇ ਸਚਿਆਰ ਵਿਟਹੁ ਕੁਰਬਾਣੁ।।**
**ਨਾ ਤਿਸੁ ਰੂਪੁ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ।।੧।। ਰਹਾਉ।।**
**ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ।।**
**ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ।।੨।।੬।।**[2]

*ਸੋਰਠਿ ਮਹਲਾ ੧।।*

ਜੋ ਜਾਣਿਆ ਨਹੀਂ ਜਾਂਦਾ, ਬੇਅੰਤ, ਜਿਸ ਦੀ ਡੂੰਘਾਈ ਅਮਾਪ ਹੈ, ਜੋ ਇੰਦ੍ਰੀਆਂ ਦਾ ਵਿਸ਼ਾ ਨਹੀਂ। ਐਸਾ ਨਿਰੰਕਾਰ ਕਾਲ-ਰਹਿਤ ਹੈ। ਕਰਮ ਸਿਧਾਂਤ ਉਸ ਤੇ ਲਾਗੂ ਨਹੀਂ। ਜਨਮ ਵਿੱਚ ਨਹੀਂ ਆਉਂਦਾ। ਉਸ ਦੀ ਕੋਈ ਜਾਤ ਨਹੀਂ। ਉਸ ਦਾ ਪ੍ਰਕਾਸ਼ ਆਪਣੇ ਆਪ ਤੇ ਹੈ। ਉਸ ਵਿਚ ਨਾ ਮੋਹ ਹੈ ਨਾ ਭਰਮ। ਮੈਂ ਉਸ ਸਦਾ ਰਹਿਣ ਵਾਲੇ ਸੱਚ ਤੋਂ ਕੁਰਬਾਨ ਹਾਂ। ਜਿਸ ਦਾ ਨਾ ਰੂਪ ਹੈ ਨਾ ਰੇਖਾ ਅਤੇ ਜਿਸ ਦਾ ਪਤਾ ਸੱਚੇ ਸ਼ਬਦ ਰਾਹੀਂ ਲਗਦਾ ਹੈ। ਨਾ ਉਸ ਦੀ ਕੋਈ ਮਾਂ ਹੈ ਨਾ ਪਿਉ, ਨਾ ਪੁੱਤਰ ਨਾ ਕੋਈ ਸੰਬੰਧੀ। ਨਾ ਉਸ ਕਾਮ ਹੈ ਨਾ ਉਸ ਦੀ ਕੋਈ ਇਸਤ੍ਰੀ ਹੈ। ਹੇ ਕੁਲ ਰਹਿਤ ਨਿਰੰਜਨ! ਵੱਡਿਆਂ ਦੇ ਵੱਡਿਆਂ ਤੋਂ ਵੀ ਪਰੇ। ਸਾਰੀ ਥਾਂ ਤੇਰੀ ਜੋਤੀ ਪਸਰੀ ਹੋਈ ਹੈ।

**ਨਾ ਤਿਸੁ ਬਾਪੁ ਨਾ ਮਾਇ ਕਿਨਿ ਤੂ ਜਾਇਆ।।**
**ਨਾ ਤਿਸੁ ਰੂਪੁ ਨ ਰੇਖ ਵਰਨ ਸਬਾਇਆ।।**
**ਨਾ ਤਿਸੁ ਭੁਖ ਪਿਆਸ ਰਜਾ ਧਾਇਆ।।**[3]

*ਵਾਰ ਮਲਾਰ ਪਉੜੀ ੨*

1. ਆਦਿ ਗ੍ਰੰਥ, ਪੰਨਾ 1038
2. ਆਦਿ ਗ੍ਰੰਥ, ਪੰਨਾ 597
3. ਆਦਿ ਗ੍ਰੰਥ, ਪੰਨਾ 1279

ਨਾ ਤੇਰੀ ਮਾਤਾ ਹੈ ਨਾ ਤੇਰਾ ਪਿਤਾ, ਕਿਸ ਨੇ ਤੈਨੂੰ ਪੈਦਾ ਕੀਤਾ ਹੈ? ਨਾ ਤੇਰਾ ਰੂਪ ਹੈ ਨਾ ਰੇਖਾ। ਤੂੰ ਸਾਰੇ ਵਰਣਾਂ ਵਿਚੋਂ ਕਿਸੇ ਦਾ ਵੀ ਨਹੀਂ। ਨਾ ਤੈਨੂੰ ਭੁੱਖ ਲੱਗਦੀ ਹੈ, ਨਾ ਤੇਹ, ਤੂੰ ਸਦਾ ਹੀ ਰੱਜਿਆ ਅਤੇ ਸੰਤੁਸ਼ਟ ਰਹਿੰਦਾ ਹੈਂ।

## ਉਹ ਸੁਤੇ ਪ੍ਰਕਾਸ਼ ਹੈ

**ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥**
**ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥**[1]

*ਵਾਰ ਆਸਾ ਪਉੜੀ ੧ ॥*

ਨਿਰੰਕਾਰ ਨੇ ਆਪਣੇ ਆਪ ਨੂੰ ਆਪ ਸਾਜਿਆ। ਉਸ ਨੇ ਫਿਰ "ਨਾਮ"[2] ਰਚਿਆ। ਫਿਰ ਉਸ ਨੇ ਪ੍ਰਕ੍ਰਿਤੀ ਸਾਜੀ ਅਤੇ ਉਸ ਵਿਚ ਬੈਠ ਕੇ ਨਿਗਾਹ ਮਾਰੀ ਅਤੇ ਪ੍ਰਸੰਨ ਹੋਇਆ। ਤੂੰ ਇਕੋ ਹੀ ਰਚਣਹਾਰ ਹੈਂ ਅਤੇ ਸਭ ਨੂੰ ਦਾਤਾਂ ਦਿੰਦਾ ਹੈ। ਪ੍ਰਸੰਨ ਹੋ ਕੇ ਕਿਰਪਾ ਦੁਆਰਾ ਦਾਨ ਕਰਦਾ ਹੈਂ।

## ਉਹ ਚਿਤ ਸਰੂਪ ਹੈ

**ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ ਕੀਆ ॥**
**ਦੇਖੈ ਬੂਝੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥੨੪॥**[3]

*ਆਸਾ ਪਟੀ*

ਪਪੇ ਅੱਖਰ ਦੁਆਰਾ ਕਹਿੰਦੇ ਹਨ। ਉਹ ਪਰਮੇਸ਼ਰ ਸਭ ਸ਼ਾਹਾਂ ਦਾ ਸ਼ਾਹ ਹੈ, ਜਿਸ ਨੇ ਇਹ ਦਿੱਸਣ ਵਾਲੇ ਜਗਤ ਦਾ ਵਿਸਤਾਰ ਕੀਤਾ ਹੈ। ਉਹ ਵੇਖਦਾ ਹੈ, ਸਮਝਦਾ ਹੈ ਅਤੇ ਸਭ ਕੁਝ ਜਾਣਦਾ ਹੈ, ਭਾਵ ਉਸ ਵਿਚ ਚੇਤਨ ਹਸਤੀ ਦੇ ਸਭ ਗੁਣ ਹਨ। ਉਹ ਸਾਡੇ ਅੰਦਰ ਤੇ ਬਾਹਰ ਭਰਪੂਰ ਹੈ।

---

1. ਆਦਿ ਗ੍ਰੰਥ, ਪੰਨਾ 463
2. ਗੁਰੂ ਮਤ ਦੁਆਰਾ ਨਾਮ ਨਿਰੰਕਾਰ ਦਾ ਉਹ ਸਰੂਪ ਹੈ, ਜਿਸ ਦੁਆਰਾ ਉਹ ਸਾਰੇ ਬ੍ਰਹਿਮੰਡ ਵਿਚ ਵਿਆਪਕ ਹੋ ਕੇ ਉਸ ਨੂੰ ਧਾਰ ਰਿਹਾ ਹੈ।
3. ਆਦਿ ਗ੍ਰੰਥ, ਪੰਨਾ 433

# ਉਸ ਦਾ ਅੰਤ ਕੋਈ ਨਹੀਂ ਲੈ ਸਕਦਾ

ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ॥
ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ॥
ਨ ਜਾਣਾ ਮੇਉ ਨ ਜਾਣਾ ਜਾਲੀ॥
ਜਾ ਦੁਖੁ ਲਾਗੈ ਤਾ ਤੁਝੈ ਸਮਾਲੀ॥੧॥੩੧॥[1]

*ਸਿਰੀ ਰਾਗੁ*

ਤੂੰ ਸਭ ਕੁਝ ਜਾਣਨ ਤੇ ਵੇਖਣ ਵਾਲਾ ਇਕ ਦਰਿਆ ਹੈ, ਮੈਂ ਮੱਛੀ ਤੇਰਾ ਅੰਤ ਕਿਵੇਂ ਲੈ ਸਕਦੀ ਹਾਂ। ਜਿਧਰ ਨਜ਼ਰ ਮਾਰਦੀ ਹਾਂ ਤੂੰ ਹੀ ਦਿਸਦਾ ਹੈ। ਤੈਥੋਂ ਨਿਕਲ ਕੇ ਮੈਂ ਫੁਟ ਕੇ ਮਰ ਜਾਵਾਂਗੀ। ਨਾ ਮੈਂ ਮਾਛੀ ਨੂੰ ਜਾਣਦੀ ਹਾਂ ਨਾ ਉਸ ਦੇ ਜਾਲ ਨੂੰ। ਜਦੋਂ ਦੁਖ ਹੁੰਦਾ ਹੈ ਤੈਨੂੰ ਯਾਦ ਕਰਦੀ ਹਾਂ।

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥
ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥
ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ॥
ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥[2]

*ਜਪੁ ਪਉੜੀ ੨੩*

ਉਸਤਤਿ ਕਰਨ ਵਾਲੇ ਤੇਰੀ ਸਿਫ਼ਤ ਕਰਦੇ ਹਨ, ਪਰ ਉਨ੍ਹਾਂ ਨੂੰ ਤੇਰੀ ਪੂਰਨ ਸੂਝ ਨਹੀਂ ਹੁੰਦੀ, ਜਿਵੇਂ ਨਦੀਆਂ ਅਤੇ ਨਾਲੇ ਸਮੁੰਦਰ ਵਿਚ ਜਾ ਪੈਂਦੇ ਹਨ, ਪਰ ਉਸ ਦਾ ਪਾਰਾਵਾਰ ਨਹੀਂ ਜਾਣਦੇ। ਸਮੁੰਦਰਾਂ ਦੇ ਪਾਤਸ਼ਾਹਾਂ ਦਾ ਪਾਤਸ਼ਾਹ ਹੈ, ਅਤੇ ਦੌਲਤ ਦੇ ਪਹਾੜ ਉਸ ਪਾਸ ਹਨ। ਪਰ ਉਹ ਕੀੜੀ ਵਰਗਾ ਵੀ ਨਹੀਂ। ਜੇ ਤੂੰ ਉਸ ਕੀੜੀ ਨੂੰ ਮਨੋਂ ਨਹੀਂ ਵਿਸਰਦਾ।

1. ਆਦਿ ਗ੍ਰੰਥ, ਪੰਨਾ 25
2. ਆਦਿ ਗ੍ਰੰਥ, ਪੰਨਾ 5

# ਜਗਤ ਉਤਪਤੀ

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥੧॥[1]

*(ਆਦਿ ਗ੍ਰੰਥ, ਪੰਨਾ 1)*

---

1. ਜੋ ਕੁਝ ਦਿਸ ਰਿਹਾ ਹੈ, ਸਭ ਉਸ ਦੇ ਹੁਕਮ ਨਾਲ ਹੋਂਦ ਵਿਚ ਆਇਆ ਹੈ। ਉਸ ਦਾ ਹੁਕਮ ਕਥਨੀ ਵਿਚ ਨਹੀਂ ਆ ਸਕਦਾ। ਸਭ ਆਤਮਾਵਾਂ ਉਸ ਦੇ ਹੁਕਮ ਨਾਲ ਉਪਜੀਆਂ ਹਨ। ਉਸ ਦੇ ਹੁਕਮ ਨਾਲ ਹੀ ਉਨ੍ਹਾਂ ਨੂੰ ਵਡਿਆਈ ਮਿਲਦੀ ਹੈ।

ਅਰਬਦ ਨਰਬਦ ਧੁੰਧੂਕਾਰਾ।। ਧਰਣਿ ਨਾ ਗਗਨਾ ਹੁਕਮੁ ਅਪਾਰਾ।।
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ।।੧।।
ਖਾਣੀ ਨਾ ਬਾਣੀ ਪਉਣ ਨ ਪਾਣੀ।। ਓਪਤਿ ਖਪਤਿ ਨ ਆਵਣ ਜਾਣੀ।।
ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨਾ ਨੀਰੁ ਵਹਾਇਦਾ।। ੨।।
ਨਾ ਤਦਿ ਸੁਰਗੁ ਮਛੁ ਪਇਆਲਾ।। ਦੋਜਕੁ ਭਿਸਤੁ ਨਹੀ ਖੈ ਕਾਲਾ।।
ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ।। ੩।।
ਬ੍ਰਹਮਾ ਬਿਸਨੁ ਮਹੇਸੁ ਨ ਕੋਈ।। ਅਵਰੁ ਨ ਦੀਸੈ ਏਕੋ ਸੋਈ।।
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ।। ੪।।
ਨਾ ਤਦਿ ਜਤੀ ਸਤੀ ਬਨਵਾਸੀ।। ਨਾ ਤਦਿ ਸਿਧ ਸਾਧਿਕ ਸੁਖਵਾਸੀ।।
ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ।। ੫।।
ਜਪ ਤਪ ਸੰਜਮ ਨਾ ਬ੍ਰਤ ਪੂਜਾ।। ਨਾ ਕੋ ਆਖਿ ਵਖਾਣੈ ਦੂਜਾ।।
ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ।। ੬।।
ਨਾ ਸੁਚਿ ਸੰਜਮੁ ਤੁਲਸੀ ਮਾਲਾ।। ਗੋਪੀ ਕਾਨੁ ਨ ਗਊ ਗੋੁਆਲਾ।।
ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ।। ੭।।
ਕਰਮ ਧਰਮ ਨਹੀ ਮਾਇਆ ਮਾਖੀ।। ਜਾਤਿ ਜਨਮੁ ਨਹੀ ਦੀਸੈ ਆਖੀ।।
ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ।। ੮।।[1]

ਅਣਗਿਣਤ ਜੁੱਗਾਂ ਤੀਕ ਧੁੰਧ ਅੰਨ੍ਹੇਰਾ ਹੀ ਪਸਰਿਆ ਰਿਹਾ। ਨਾ ਧਰਤੀ ਨਾ ਆਕਾਸ਼। ਕੇਵਲ ਬੇਅੰਤ ਹੁਕਮ ਹੀ ਸੀ। ਨਾ ਚੰਦ, ਨਾ ਸੂਰਜ, ਨਾ ਦਿਨ ਸੀ ਨਾ ਰਾਤ। ਉਹ ਆਪ ਹੀ ਅਫੁਰ ਸਮਾਧੀ ਵਿਚ ਸੀ। ਨਾ ਜੀਵਨ ਦੇ (ਚਾਰ) ਸੋਮੇ, ਨਾ ਬਾਣੀ, ਨਾ ਹਵਾ ਸੀ ਨਾ ਪਾਣੀ, ਨਾ ਉਤਪਤੀ ਨਾ ਨਾਸ, ਨਾ ਆਵਾਗਉਣ, ਨਾ ਕੋਈ ਦੇਸ ਨਾ ਪਾਤਾਲ, ਨਾ ਸੱਤਾਂ ਸੰਮੁਦਰਾਂ ਵਿਚੋਂ ਕੋਈ ਸੀ, ਨਾ ਕੋਈ ਨਦੀ, ਜਿਸ ਵਿਚ ਪਾਣੀ ਵਗਦਾ ਸੀ। ਤਿੰਨ ਲੋਕ, ਸੁਰਗ ਮਾਤ ਅਤੇ ਪਾਤਾਲ ਨਹੀਂ ਸਨ, ਨਾ ਦੋਜ਼ਖ ਨਾ ਬਹਿਸ਼ਤ, ਨਾ ਨਾਸ਼ ਕਰਨ ਵਾਲੀ ਮੌਤ ਸੀ। ਨਾ ਨਰਕ, ਨਾ ਸ੍ਵਰਗ ਨਾ ਜਨਮ ਸੀ ਨਾ ਮੌਤ, ਨਾ ਕੋਈ ਆਉਂਦਾ ਸੀ ਨਾ ਜਾਂਦਾ ਸੀ। ਬ੍ਰਹਮਾ, ਵਿਸ਼ਨੂ ਤੇ ਸ਼ਿਵ ਵੀ ਨਹੀਂ ਸਨ। ਬਿਨਾਂ ਇਕ ਨਿਰੰਕਾਰ ਦੇ ਹੋਰ ਕੋਈ ਨਹੀਂ ਸੀ ਦਿਸਦਾ। ਨਾ ਕੋਈ ਇਸਤ੍ਰੀ ਸੀ ਨਾ ਮਰਦ, ਨਾ ਕੋਈ ਜਾਤੀ ਨਾ ਜਨਮ, ਨਾ ਕੋਈ ਦੁੱਖ ਸੁੱਖ ਅਨੁਭਵ ਕਰਨ ਵਾਲਾ। ਜੋਗੀ ਜੰਗਮ ਆਦਿ ਦੇ ਭੇਖ ਵੀ ਨਹੀਂ ਸਨ। ਨਾ ਕੋਈ ਆਪਣੇ ਆਪ ਨੂੰ ਨਾਥ ਅਖਵਾਉਂਦਾ ਸੀ। ਨਾ ਜਪ, ਨਾ ਤਪ ਅਤੇ ਸੰਜਮ ਨਾ ਵਰਤ ਨਾ ਪੂਜਾ। ਕੋਈ ਕਿਸੇ ਹੋਰ ਦਾ ਜ਼ਿਕਰ ਕਰਨ ਜਾਂ ਕਰਾਉਣ ਵਾਲਾ ਨਹੀਂ ਸੀ। ਆਪਣੇ ਆਪ ਨੂੰ ਜਿਸ ਨੇ ਪੈਦਾ ਕੀਤਾ ਹੈ, ਉਹੀ ਖਿੜ ਰਿਹਾ ਸੀ ਅਤੇ ਆਪੇ ਹੀ ਆਪਣਾ ਮੁੱਲ ਪਾ ਰਿਹਾ ਸੀ। ਨਾ ਕੋਈ ਸੁਚ ਦੇ ਨੇਮ ਸਨ, ਨਾ ਤੁਲਸੀ ਦੀ ਮਾਲਾ। ਨਾ ਗੋਪੀਆਂ ਨਾ ਕ੍ਰਿਸ਼ਨ, ਨਾ ਗਊਆਂ ਨਾ ਗਵਾਲੇ। ਨਾ ਕੋਈ ਬੰਸੀ ਵਜਾਉਂਦਾ ਸੀ। ਨਾ ਤੰਤ੍ਰਾਂ ਮੰਤ੍ਰਾਂ ਦੇ ਪਾਖੰਡ ਕਰਨ ਵਾਲਾ ਕੋਈ ਸੀ। ਨਾ ਕੋਈ ਕਰਮ ਜਾਂ ਧਰਮ, ਨਾ ਮਾਇਆ-ਰੂਪੀ ਮੱਖੀ। ਨਾ ਜਨਮ ਤੋਂ ਜਾਤੀ ਰਖਣ ਵਾਲਾ ਕੋਈ ਦਿਸਦਾ ਸੀ, ਨਾ ਹੀ ਕੋਈ ਮੇਰੀ ਮੇਰੀ ਦਾ ਜਾਲ, ਨਾ ਮੱਥੇ ਉਪਰ ਲਿਖੀ ਮੌਤ, ਨਾ ਹੀ ਕੋਈ ਕਿਸੇ ਦਾ ਧਿਆਨ ਧਰਦਾ ਸੀ।

1. ਆਦਿ ਗ੍ਰੰਥ, ਪੰਨਾ 1035

**ਨਾ ਕੋ ਮੁਲਾ ਨਾ ਕੋ ਕਾਜੀ॥ ਨਾ ਕੋ ਸੇਖੁ ਮਸਾਇਕੁ ਹਾਜੀ॥**
**ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ॥ ੧੧॥**[1]

ਨਾ ਕੋਈ ਮੁੱਲਾਂ ਸੀ ਨਾ ਕਾਜੀ। ਨਾ ਕੋਈ ਹੱਜ ਕਰ ਕੇ ਆਇਆ ਸ਼ੇਖ਼ ਨਾ ਉਸ ਦੇ ਮੁਰੀਦ। ਨਾ ਪਰਜਾ ਨਾ ਰਾਜਾ, ਨਾ ਹਉਮੈਂ ਦੀ ਹੋਰ ਕੋਈ ਕਿਰਤ। ਨਾ ਕਥਨ ਨਾ ਕਥਨ ਕਰਨ ਵਾਲਾ।

**ਬੇਦ ਕਤੇਬ ਨ ਸਿੰਮ੍ਰਿਤਿ ਸਾਸਤ॥ ਪਾਠ ਪੁਰਾਣ ਉਦੈ ਨਹੀ ਆਸਤ॥**
**ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ॥ ੧੩॥**
**ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥ ਬਾਝੁ ਕਲਾ ਆਡਾਣੁ ਰਹਾਇਆ॥**
**ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ।੧੪॥**
**ਵਿਰਲੇ ਕਉ ਗੁਰਿ ਸਬਦੁ ਸੁਣਾਇਆ॥ ਕਰਿ ਕਰਿ ਦੇਖੈ ਹੁਕਮੁ ਸਬਾਇਆ॥**
**ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ।੧੫॥**
**ਤਾ ਕਾ ਅੰਤੁ ਨ ਜਾਣੈ ਕੋਈ॥ ਪੂਰੇ ਗੁਰ ਤੇ ਸੋਝੀ ਹੋਈ॥**
**ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ॥੧੬॥੩॥੧੫॥**[2]

*ਮਾਰੂ ਸੋਲਹੇ*

ਨਾ ਹਿੰਦੂਆਂ ਦੇ ਵੇਦ ਸਿਮ੍ਰਤੀਆਂ ਅਤੇ ਸ਼ਾਸਤ੍ਰ ਅਤੇ ਪੁਰਾਣ। ਨਾ ਮੁਸਲਮਾਨਾਂ ਦੀਆਂ ਕਿਤਾਬਾਂ। ਨਾ ਸੂਰਜ ਚੜ੍ਹਦਾ ਸੀ ਨਾ ਡੁੱਬਦਾ। ਜੋ ਲਖਿਆ ਨਹੀਂ ਜਾਂਦਾ, ਉਹ ਆਪ ਹੀ ਬੋਲਣ ਵਾਲਾ ਸੀ ਅਤੇ ਆਪ ਹੀ ਵਿਆਖਿਆ ਕਰਨ ਵਾਲਾ। ਉਹ ਜੋ ਇੰਦ੍ਰੀਆਂ ਦਾ ਵਿਸ਼ਾ ਨਹੀਂ ਆਪਣੇ ਆਪ ਨੂੰ, ਆਪ ਹੀ ਜਤਲਾਂਦਾ ਸੀ।

ਜਦੋਂ ਉਸ ਦੀ ਇੱਛਿਆ ਹੋਈ, ਉਸ ਨੇ ਜਗਤ ਪੈਦਾ ਕੀਤਾ ਅਤੇ ਬਿਨਾਂ ਥੰਮਾਂ ਦੇ ਆਕਾਸ਼ ਟਿਕਾ ਦਿਤਾ। ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਪੈਦਾ ਕੀਤੇ ਅਤੇ ਮਾਇਆ ਦਾ ਮੋਹ ਖਿਲਾਰ ਦਿਤਾ।

ਕਿਸੇ ਵਿਰਲੇ ਨੂੰ ਉਸ ਨੇ ਗੁਰੂ ਦਾ ਇਹ ਉਪਦੇਸ਼ ਸੁਣਾਇਆ ਕਿ ਉਸ ਦਾ ਹੁਕਮ ਸੰਸਾਰ ਪੈਦਾ ਕਰ ਕੇ ਜਗਤ ਦੀ ਸੰਭਾਲ ਕਰ ਰਿਹਾ ਹੈ। ਹੁਕਮ ਦੁਆਰਾ ਹੀ ਸਾਰੇ ਦੇਸ਼, ਬ੍ਰਹਿਮੰਡ ਅਤੇ ਪਾਤਾਲ ਉਪਜੇ ਹਨ। ਉਸ ਅਦਿੱਖ ਤੋਂ ਸਭ ਕੁਝ ਪ੍ਰਗਟ ਹੋਇਆ ਹੈ।

ਉਸ ਦਾ ਅੰਤ ਕੋਈ ਨਹੀਂ ਜਾਣਦਾ। ਪੂਰੇ ਗੁਰੂ ਦੁਆਰਾ ਇਹ ਗਿਆਨ ਹੁੰਦਾ ਹੈ। ਨਾਨਕ! ਜੋ ਸੱਚ ਵਿਚ ਪ੍ਰੇਮ ਲਾਉਂਦੇ ਹਨ, ਉਹ ਵਿਸਮਾਦ ਦੀ ਅਵਸਥਾ ਪ੍ਰਾਪਤ ਕਰ ਕੇ ਉਸ ਦੇ ਗੁਣ ਗਾਉਂਦੇ ਹਨ।

---

1. ਆਦਿ ਗ੍ਰੰਥ, ਪੰਨਾ 1036
2. ਆਦਿ ਗ੍ਰੰਥ, ਪੰਨਾ 1036

# ਰਚਨਾ ਬੇਅੰਤ ਹੈ

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥
ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥[1]

*ਜਪੁ॥ ਪਉੜੀ ੨੨॥*

ਲੱਖਾਂ ਆਕਾਸ਼ਾਂ ਉਪਰ ਹੋਰ ਆਕਾਸ਼ ਹਨ। ਲੱਖਾਂ ਪਾਤਾਲਾਂ ਹੇਠ ਹੋਰ ਪਾਤਾਲ। ਵੇਦ ਓੜਕ ਅੰਤ ਭਾਲਦੇ ਥੱਕ ਗਏ। ਨਾਲ ਹੀ ਸਾਮੀਆਂ ਦੀਆਂ ਕਿਤਾਬਾਂ ਜੋ ਅਠਾਰਾਂ ਹਜ਼ਾਰ ਜਹਾਨਾਂ ਦੀ ਗੱਲ ਦਸਦੀਆਂ ਹਨ, ਰਲ ਕੇ ਬੋਲ ਉਠੀਆਂ ਕਿ ਉਸ ਇਕ ਤੱਤ ਤੋਂ ਜੋ ਕੁਝ ਉਪਜਿਆ ਹੈ, ਉਸ ਦਾ ਲੇਖਾ ਹੋਏ ਤਾਂ ਅਸੀਂ ਕਰੀਏ। ਹਿਸਾਬ ਕਰਦਿਆਂ ਜੀਵਨ ਹੀ ਮੁਕ ਜਾਂਦਾ ਹੈ। ਨਾਨਕ ! ਕਹੋ ਉਹ ਵੱਡਾ ਹੈ। ਕਿਤਨਾ ਵਡਾ ਹੈ ਉਹ ਕੇਵਲ ਆਪ ਹੀ ਜਾਣਦਾ ਹੈ।

ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥
ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ॥
ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥
ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥
ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥
ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥[2]

*ਜਪੁ ॥ ਪਉੜੀ ੩੫॥*

ਕਿਤਨੇ ਹੀ ਵਾਯੂ ਦੇਵਤਾ, ਜਲ ਤੇ ਅਗਨੀ ਦੇਵਤਾ ਹਨ। ਸ਼ਿਵ ਅਤੇ ਕ੍ਰਿਸ਼ਨ ਵੀ ਕਿਤਨੇ ਹੀ ਹਨ। ਕਈ ਬ੍ਰਹਮੇ ਵੱਖ ਵੱਖ ਰੂਪਾਂ ਅਤੇ ਰੰਗਾਂ ਦੀ ਘਾੜਤ ਵਿਚ ਲਗੇ ਹੋਏ ਹਨ। ਕਰਮ ਭੂਮੀਆਂ ਵੀ ਕਿਤਨੀਆਂ ਹਨ, ਪਹਾੜ ਵੀ ਕਿਤਨੇ ਹੀ ਹਨ ਅਤੇ ਨਾਰਦ ਵੀ ਬੇਸ਼ੁਮਾਰ। ਸਿੱਧ, ਬੁੱਧ ਅਤੇ ਨਾਥ ਵੀ ਅਣਗਿਣਤ ਹਨ ਅਤੇ ਕਿਤਨੇ ਹੀ ਰੂਪਾਂ ਦੀਆਂ ਦੇਵੀਆਂ ਹਨ। ਦੇਵਤੇ ਵੀ ਬੇਸ਼ੁਮਾਰ, ਰਾਖਸ਼ ਵੀ ਬੇਅੰਤ, ਮੁਨੀ ਵੀ ਕਿਤਨੇ, ਕਿਤਨੇ ਹੀ ਸਮੁੰਦਰ ਰਤਨਾਂ ਦੇ ਭਰੇ ਹੋਏ। ਜੀਵਨ ਦੇ ਸੋਮੇ ਅਤੇ ਬਾਣੀਆਂ ਵੀ ਬੇਸ਼ੁਮਾਰ ਹਨ ਅਤੇ ਸ਼ਾਹਾਂ ਦੇ ਸ਼ਾਹ ਅਤੇ ਰਾਜੇ ਵੀ ਬੇਅੰਤ। ਗਿਆਨ ਦੇ ਕਈ ਤਰੀਕੇ ਉਨ੍ਹਾਂ ਦਾ ਅਭਿਆਸ ਕਰਨ ਵਾਲੇ ਕਈ ਸੇਵਕ। ਨਾਨਕ ! ਉਸ ਦੀ ਸ੍ਰਿਸ਼ਟੀ ਦਾ ਕੋਈ ਅੰਤ ਨਹੀਂ।

---

1. ਆਦਿ ਗ੍ਰੰਥ, ਪੰਨਾ 5
2. ਆਦਿ ਗ੍ਰੰਥ, ਪੰਨਾ 7

## ਰਚਨਾ ਕਦੋਂ ਰਚੀ ਗਈ

ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ।
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥
ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਉ ਜਾਣਾ॥
ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ॥[1]

*ਜਪੁ॥ ਪਉੜੀ ੨੧॥*

ਉਹ ਕਿਹੜਾ ਸਮਾਂ ਸੀ, ਉਦੋਂ ਵਕਤ ਕੀ ਸੀ, ਮਿਤੀ ਕਿਹੜੀ ਸੀ, ਦਿਨ ਕਿਹੜਾ ਸੀ। ਰੁੱਤ ਕਿਹੜੀ ਤੇ ਮਹੀਨਾ ਕਿਹੜਾ ਸੀ, ਜਦੋਂ ਇਹ ਪਸਾਰਾ ਰਚਿਆ ਗਿਆ। ਸਮਾਂ ਪੰਡਿਤਾਂ ਨੂੰ ਪਤਾ ਨਾ ਲੱਗਾ, ਨਹੀਂ ਤਾਂ ਉਹ ਪੁਰਾਣਾਂ ਵਿਚ ਲਿਖਿਆ ਜਾਂਦਾ। ਵਕਤ ਕਾਜ਼ੀਆਂ ਨੂੰ ਮਾਲੂਮ ਨਾ ਹੋਇਆ ਨਹੀਂ ਤਾਂ ਉਹ ਕੁਰਾਨ ਵਿਚ ਲਿਖ ਦਿੰਦੇ। ਜੋਗੀਆਂ ਨੂੰ ਮਿਤੀ ਜਾਂ ਦਿਨ ਦਾ ਪਤਾ ਨਹੀਂ, ਰੁੱਤ ਅਤੇ ਮਹੀਨੇ ਬਾਬਤ ਕੋਈ ਵੀ ਨਹੀਂ ਜਾਣਦਾ। ਇਹ ਕਰਤਾਰ ਨੇ ਸ੍ਰਿਸ਼ਟੀ ਸਾਜੀ ਹੈ, ਉਹ ਆਪ ਹੀ ਇਹ ਗੱਲਾਂ ਜਾਣਦਾ ਹੈ। ਮੈਂ ਕਿਸ ਤਰ੍ਹਾਂ ਕਥਨ ਕਰਾਂ, ਕਿਸ ਤਰ੍ਹਾਂ ਸ਼ਲਾਘਾ ਕਰਾਂ, ਕਿਸ ਤਰ੍ਹਾਂ ਬਿਆਨ ਕਰਾਂ, ਕਿਵੇਂ ਜਾਣਾ। ਕਹਿਣ ਨੂੰ ਤਾਂ ਸਾਰੇ ਹੀ ਆਖ ਰਹੇ ਹਨ ਅਤੇ ਇਕ ਦੂਜੇ ਨਾਲੋਂ ਆਪਣੇ ਆਪ ਨੂੰ ਸਿਆਣਾ ਸਮਝਦੇ ਹਨ।

## ਰਚਨਾ ਮਿਥਿਆ ਨਹੀਂ ਸਤਿ ਹੈ

ਸਚੇ ਤੇਰੇ ਖੰਡ ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ ਸਚੇ ਆਕਾਰ॥
ਸਚੇ ਤੇਰੇ ਕਰਣੇ ਸਰਬ ਬੀਚਾਰ। ਸਚਾ ਤੇਰਾ ਅਮਰੁ ਸਚਾ ਦੀਬਾਣੁ॥
ਸਚਾ ਤੇਰਾ ਹੁਕਮੁ ਸਚਾ ਫੁਰਮਾਣੁ॥ ਸਚਾ ਤੇਰਾ ਕਰਮੁ ਸਚਾ ਨੀਸਾਣੁ॥
ਸਚੇ ਤੁਧੁ ਆਖਹਿ ਲਖ ਕਰੋੜਿ। ਸਚੈ ਸਭਿ ਤਾਣਿ ਸਚੈ ਸਭਿ ਜੋਰਿ॥
ਸਚੀ ਤੇਰੀ ਸਿਫਤਿ ਸਚੀ ਸਾਲਾਹ। ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ॥
ਨਾਨਕ ਸਚੁ ਧਿਆਇਨਿ ਸਚੁ। ਜੋ ਮਰਿ ਜੰਮੇ ਸੁ ਕਚੁ ਨਿਕਚੁ।੧॥[2]

***ਵਾਰ ਆਸਾ ਪਉੜੀ ੨ ਸਲੋਕ੧***

ਤੇਰੇ ਉਪਜਾਏ ਖੰਡ ਤੇ ਬ੍ਰਹਿਮੰਡ (ਮਿਥਿਆ ਨਹੀਂ) ਸਤਿ ਹਨ। ਲੋਕ ਅਤੇ ਹੋਰ ਪਸਾਰਾ ਸਤਿ ਹੈ। ਤੇਰੇ ਸਾਰੇ ਕਾਰਜ ਅਤੇ ਵਿਚਾਰ ਸਤਿ ਹਨ। ਤੇਰੀ ਹਕੂਮਤ ਅਤੇ ਦਰਬਾਰ ਸਤਿ ਹਨ।

ਤੇਰਾ ਹੁਕਮ ਸੱਚਾ ਹੈ, ਤੇਰੇ ਸ਼ਾਹੀ ਪਰਵਾਨੇ ਸੱਚੇ ਹਨ। ਤੇਰੀ ਬਖ਼ਸ਼ਿਸ਼ ਅਤੇ ਉਸ ਦੇ ਚਿੰਨ੍ਹ ਸੱਚੇ ਹਨ। ਕਰੋੜਾਂ ਮਨੁੱਖ ਤੈਨੂੰ ਸਤਿ ਆਖਦੇ ਹਨ। ਇਸ ਸਤਿ ਵਿਚ ਹੀ

1. ਆਦਿ ਗ੍ਰੰਥ, ਪੰਨੇ 4-5
2. ਆਦਿ ਗ੍ਰੰਥ,ਪੰਨਾ 463

ਤੇਰੀਆਂ ਸਾਰੀਆਂ ਤਾਕਤਾਂ ਅਤੇ ਜੋਰ ਹਨ। ਤੇਰੀ ਉਸਤਤਿ ਸੱਚ ਤੇਰੇ ਗੁਣ ਗਾਣੇ ਸੱਚ। ਹੇ ਸਚੇ ਪਾਤਸ਼ਾਹ ਤੇਰੀ ਸ਼ਕਤੀ ਸਦੀਵੀ ਹੈ। ਨਾਨਕ ! ਜੋ ਸੱਚ ਵਿਚ ਲਿਵ ਜੋੜਦੇ ਹਨ ਉਹ ਵੀ ਅਮਰ ਹੋ ਜਾਂਦੇ ਹਨ। ਜੋ ਉਨ੍ਹਾਂ ਨੂੰ ਪੂਜਦੇ ਹਨ ਜੋ ਜੰਮ ਕੇ ਮਰ ਗਏ ਉਹ ਬਹੁਤ ਹੀ ਕੱਚੇ ਰਾਹ ਤੇ ਤੁਰ ਰਹੇ ਹਨ।

## ਰਚਨਾ ਕਿਵੇਂ ਹੋਈ

**ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ॥**
**ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥**
**ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ॥**
**ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ॥**
**ਨਾਮੇ ਨਾਮਿ ਰਹੈ ਬੈਰਾਗੀ ਸਾਚੁ ਰਖਿਆ ਉਰਿ ਧਾਰੇ॥**
**ਨਾਨਕ ਬਿਨੁ ਨਾਵੈ ਜੋਗਿ ਕਦੇ ਨਾ ਹੋਵੈ ਦੇਖਹੁ ਰਿਦੈ ਬੀਚਾਰੇ॥**[1]

***ਰਾਮਕਲੀ ਸਿਧ ਗੋਸ਼ਟਿ ਪਉੜੀ ੬੮***

ਪ੍ਰਸ਼ਨ : ਹੇ ਪੁਰਖ ! ਇਹ ਜਗਤ ਕਿਸ ਤਰ੍ਹਾਂ ਹੋਂਦ ਵਿਚ ਆਉਂਦਾ ਹੈ। ਕਿਹੜੇ ਕਿਹੜੇ ਦੁੱਖ ਨਾਲ ਇਸ ਦਾ ਨਾਸ ਹੁੰਦਾ ਹੈ।
ਉੱਤਰ : ਹੇ ਪੁਰਖ ! ਹਉਮੈ ਜਗਤ ਦੀ ਉਤਪਤੀ ਦਾ ਕਾਰਨ ਹੈ। ਰੱਬ ਦਾ ਨਾਮ ਵਿਸਾਰਨ ਕਰ ਕੇ ਇਸ ਨੂੰ ਦੁੱਖ ਹੁੰਦਾ ਹੈ। ਜੋ ਗੁਰਮੁਖ ਹੈ ਉਹ ਤੱਤ ਗਿਆਨ ਵਿਚਾਰਦਾ ਹੈ ਤੇ ਗੁਰੂ ਉਪਦੇਸ਼ ਦੁਆਰਾ ਹਉਮੈ ਨੂੰ ਸਾੜ ਸੁਟਦਾ ਹੈ। ਉਸ ਦੇ ਤਨ ਅਤੇ ਮਨ ਦੀ ਮੈਲ ਲੱਥ ਜਾਂਦੀ ਹੈ। ਉਸ ਦੀ ਬਾਣੀ ਵੀ ਨਿਰਮਲ ਜੋ ਸੱਚੇ ਵਿਚ ਇਕਮਿਕ ਹੋਇਆ ਹੋਇਆ ਹੈ। ਜੋ ਨਾਮ ਹੀ ਨਾਮ ਵਿਚ ਲਿਵ ਜੋੜਦਾ ਹੈ ਅਤੇ ਹਿਰਦੇ ਵਿਚ ਸੱਚ ਸਮਾਅ ਲੈਂਦਾ ਹੈ ਉਹ ਵੈਰਾਗਵਾਨ ਹੈ। ਨਾਨਕ ! ਰਿਦੇ ਵਿਚ ਸੋਚ ਕੇ ਵੇਖ ਲਵੋ ਬਿਨਾਂ ਨਾਮ ਦੇ ਪਰਮ ਤੱਤ ਨਾਲ ਮੇਲ ਨਹੀਂ ਹੁੰਦਾ।

## ਰਚਨਾ ਕਿਉਂ ਰਚੀ

**ਆਪੇ ਛਿੰਝ ਪਵਾਇ ਮਲਾਖਾੜਾ ਰਚਿਆ॥**
**ਲਥੇ ਭੜਥੂ ਪਾਇ ਗੁਰਮੁਖਿ ਮਚਿਆ॥**
**ਮਨਮੁਖ ਮਾਰੇ ਪਛਾੜਿ ਮੂਰਖ ਕਚਿਆ॥**
**ਆਪਿ ਭਿੜੈ ਮਾਰੇ ਆਪਿ ਆਪਿ ਕਾਰਜੁ ਰਚਿਆ॥**[2]

***ਵਾਰ ਮਲਾਰ ਪਉੜੀ ੪***

ਇਹ ਧਰਤੀ ਇਕ ਪਹਿਲਵਾਨਾਂ ਦਾ ਅਖਾੜਾ ਉਸ ਨੇ ਰਚਿਆ ਹੈ। ਇਹ ਟਕਰਾਂ ਉਹ ਆਪ ਕਰਾਉਂਦਾ ਹੈ। (ਕਾਮ ਕ੍ਰੋਧ ਲੋਭ ਮੋਹ ਹੰਕਾਰ) ਰੌਲਾ ਪਾਉਂਦੇ ਅਖਾੜੇ ਵਿਚ ਲਥੇ। ਗੁਰਮੁਖ ਉਨ੍ਹਾਂ ਨੂੰ (ਜਿੱਤ ਕੇ ਪ੍ਰਸੰਨ) ਹੋਇਆ। ਮੂਰਖ ਅਤੇ ਕੱਚੇ ਮਨਮੁਖ ਉਨ੍ਹਾਂ ਚਿੱਤ

1. ਆਦਿ ਗ੍ਰੰਥ, ਪੰਨਾ 946
2. ਆਦਿ ਗ੍ਰੰਥ, ਪੰਨਾ 1280

ਕਰ ਕੇ ਲਿਟਾ ਦਿਤੇ। ਗੁਰਮੁਖਾਂ ਵਿਚ ਆਪ ਖਲੋ ਕੇ ਉਹ ਲੜਦਾ ਹੈ। ਆਪ ਹੀ ਪੰਜਾਂ ਨੂੰ ਮਾਰਦਾ ਹੈ। ਇਹ ਅਖਾੜਾ ਉਸ ਨੇ ਆਪ ਹੀ ਰਚਿਆ ਹੈ।

**ਗੁਰਮੁਖਿ ਧਰਤੀ ਸਾਚੈ ਸਾਜੀ॥ ਤਿਸ ਮਹਿ ਓਪਤਿ ਖਪਤਿ ਸੁ ਬਾਜੀ॥**
**ਗੁਰ ਕੈ ਸਬਦਿ ਰਪੈ ਰੰਗੁ ਲਾਇ॥ ਸਾਚਿ ਰਤਉ ਪਤਿ ਸਿਉ ਘਰਿ ਜਾਇ॥**
**ਸਾਚ ਸਬਦ ਬਿਨੁ ਪਤਿ ਨਹੀ ਪਾਵੈ॥ ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ॥**[1]
***ਰਾਮਕਲੀ ਸਿਧ ਗੋਸਟਿ ਪਉੜੀ ੩੦***

ਸੱਚੇ ਨੇ ਧਰਤੀ ਇਸ ਲਈ ਸਾਜੀ ਹੈ ਕਿ ਇਥੇ ਗੁਰਮੁਖ ਪੈਦਾ ਹੋਣ। ਉਤਪਤੀ ਅਤੇ ਨਾਮ ਉਸ ਦੀ ਖੇਡ ਹੈ। ਗੁਰਮੁਖ ਉਸ ਦੇ ਸਬਦ ਵਿਚ ਰੰਗੀਜ ਕੇ ਈਸ਼ਵਰ ਦੇ ਪ੍ਰੇਮ ਵਿਚ ਮਸਤ ਹੈ। ਸੱਚ ਵਿਚ ਰੰਗਿਆ ਉਹ ਇੱਜ਼ਤ ਨਾਲ ਘਰ ਮੁੜਦਾ ਹੈ। ਬਿਨਾਂ ਸੱਚੇ ਉਪਦੇਸ਼ ਤੇ ਚਲੇ ਦੇ ਮਾਣ ਨਹੀਂ ਮਿਲਦਾ। ਨਾਨਕ ! ਬਿਨਾਂ ਨਾਮ ਦੇ ਕੋਈ ਕਿਸ ਤਰ੍ਹਾਂ ਸੱਚ ਵਿਚ ਸਮਾਅ ਸਕਦਾ ਹੈ।

**ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ॥ ਆਤਮੁ ਚੀਨੈ ਸੁ ਤਤੁ ਬੀਚਾਰੇ॥ ੮॥**
**ਸਾਚੁ ਰਿਦੈ ਸਚੁ ਪ੍ਰੇਮ ਨਿਵਾਸ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸ॥ ੯॥ ੮॥**[2]
***ਗਉੜੀ ਅਸਟਪਦੀਆਂ***

ਇਹ ਤਿੰਨ ਲੋਕ ਨਿਰੰਕਾਰ ਨੇ ਇਸ ਲਈ ਕਾਇਮ ਰਖੇ ਹੋਏ ਹਨ ਕਿ ਇਥੇ ਸੰਤ ਪੈਦਾ ਹੋਣ। ਸੰਤ ਉਹ ਹੈ ਜੋ ਆਪਣੇ ਆਪ ਦੀ ਪਛਾਣ ਕਰ ਕੇ ਤਤੁ ਦਾ ਵਿਚਾਰ ਕਰਦਾ ਹੈ। ਨਿਰੰਕਾਰ ਦੇ ਵਾਸ ਨਾਲ ਉਸ ਦੇ ਰਿਦੇ ਵਿਚ ਸੱਚ ਅਤੇ ਪ੍ਰੇਮ ਉਪਜਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਮੈਂ ਉਸ ਦਾ ਦਾਸ ਹਾਂ।

---

1. ਆਦਿ ਗ੍ਰੰਥ, ਪੰਨਾ 941
2. ਆਦਿ ਗ੍ਰੰਥ, ਪੰਨਾ 224

# ਜੀਵ ਆਤਮਾ, ਹਉਮੈ, ਕਰਮ ਸਿਧਾਂਤ ਅਤੇ ਆਵਾਗਵਨ

ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥[1]

*(ਆਦਿ ਗ੍ਰੰਥ, ਪੰਨਾ 1)*

1. ਉਸਦੇ ਹੁਕਮ ਨਾਲ ਹੀ ਜੀਵ ਹੋਂਦ ਵਿਚ ਆਉਂਦੇ ਹਨ ਅਤੇ ਉਸਦੇ ਹੁਕਮ ਨਾਲ ਹੀ ਉਹ ਉੱਚ ਪਦਵੀ ਪ੍ਰਾਪਤ ਕਰਦੇ ਹਨ।

# ਜੀਵ ਆਤਮਾ ਅਮਰ ਹੈ

**ਪਉਣੈ ਪਾਣੀ ਅਗਨੀ ਕਾ ਮੇਲੁ॥ ਚੰਚਲ ਚਪਲ ਬੁਧਿ ਕਾ ਖੇਲੁ॥**
**ਨਉ ਦਰਵਾਜੇ ਦਸਵਾ ਦੁਆਰੁ॥ ਬੁਝੁ ਰੇ ਗਿਆਨੀ ਏਹੁ ਬੀਚਾਰੁ॥ ੧॥**
**ਕਥਤਾ ਬਕਤਾ ਸੁਨਤਾ ਸੋਈ॥ ਆਪੁ ਬੀਚਾਰੇ ਸੁ ਗਿਆਨੀ ਹੋਈ॥ ੧॥ ਰਹਾਉ॥**
**ਦੇਹੀ ਮਾਟੀ ਬੋਲੈ ਪਉਣੁ॥ ਬੁਝੁ ਰੇ ਗਿਆਨੀ ਮੂਆ ਹੈ ਕਉਣੁ॥**
**ਮੂਈ ਸੁਰਤਿ ਬਾਦੁ ਅਹੰਕਾਰੁ॥ ਓਹੁ ਨ ਮੂਆ ਜੋ ਦੇਖਣਹਾਰੁ॥ ੨॥**
**ਜੈ ਕਾਰਣਿ ਤਟਿ ਤੀਰਥ ਜਾਹੀ॥ ਰਤਨ ਪਦਾਰਥ ਘਟ ਹੀ ਮਾਹੀ॥**
**ਪੜਿ ਪੜਿ ਪੰਡਿਤੁ ਬਾਦੁ ਵਖਾਣੈ॥ ਭੀਤਰਿ ਹੋਦੀ ਵਸਤੁ ਨ ਜਾਣੈ॥ ੩॥**
**ਹਉ ਨ ਮੂਆ ਮੇਰੀ ਮੁਈ ਬਲਾਇ॥ ਓਹੁ ਨ ਮੂਆ ਜੋ ਰਹਿਆ ਸਮਾਇ॥**
**ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥ ਮਰਤਾ ਜਾਤਾ ਨਦਰਿ ਨ ਆਇਆ॥ ੪॥ ੪॥**[1]

*ਗਉੜੀ ਮਹਲਾ ੧॥*

ਸਰੀਰ ਹਵਾ, ਪਾਣੀ ਤੇ ਅਗਨੀ ਆਦਿ ਪੰਜ ਤੱਤਾਂ ਦੇ ਮੇਲ ਤੋਂ ਬਣਿਆ ਹੈ। ਇਹ ਚੰਚਲ ਅਤੇ ਨਾ ਟਿਕਣ ਵਾਲੀ ਬੁੱਧੀ ਦਾ ਅਖਾੜਾ ਹੈ। ਇਸ ਦੇ ਨੌਂ ਦਰਵਾਜ਼ੇ ਹਨ ਪ੍ਰਗਟ (ਦੋ ਨਾਸਾਂ, ਦੋ ਅੱਖਾਂ, ਦੋ ਕੰਨ, ਮੂੰਹ, ਗੁਦਾ ਅਤੇ ਲਿੰਗ) ਅਤੇ ਇਕ ਦਸਵਾਂ ਦਰਵਾਜ਼ਾ (ਅੰਤਹਕਰਣ) ਹੈ। ਹੇ ਗਿਆਨੀ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝ। ਜੋ ਆਪੇ ਤੇ ਵਿਚਾਰ ਕਰੇ ਉਹੀ ਗਿਆਨੀ ਹੈ ਅਤੇ ਉਹ ਜਾਣ ਲੈਂਦਾ ਹੈ ਕਿ ਇਹ ਜੀਵ ਆਤਮਾ ਹੈ ਜੋ ਕਥਨ ਕਰਦਾ, ਵਿਆਖਿਆ ਕਰਦਾ ਅਤੇ ਸੁਣਦਾ ਹੈ। ਸਰੀਰ ਤਾਂ ਮਿੱਟੀ ਹੈ ਅਤੇ ਬੋਲਣਾ ਸਵਾਸਾਂ ਰਾਹੀਂ ਹੁੰਦਾ ਹੈ। ਹੇ ਗਿਆਨੀ ਸਮਝ, ਮੌਤ ਕਿਸ ਨੂੰ ਨਾਸ ਕਰਦੀ ਹੈ। ਇਹ ਸੂਝ, ਹੰਕਾਰ ਅਤੇ ਹਉਮੈ ਮਰਦੀ ਹੈ ਜੋ ਵੇਖਣ ਵਾਲਾ ਹੈ ਉਹ ਨਹੀਂ ਮਰਦਾ। ਉਹ ਰਤਨ ਜਿਸ ਲਈ ਤੁਸੀਂ ਤੀਰਥਾਂ ਤੇ ਜਾਂਦੇ ਹੋ ਤੁਹਾਡੇ ਅੰਦਰ ਹੀ ਹੈ। ਪੰਡਿਤ ਪੁਸਤਕਾਂ ਪੜ੍ਹਦੇ ਹਨ ਅਤੇ ਉਨ੍ਹਾਂ ਤੇ ਬਹਿਸਾਂ ਵੀ ਕਰਦੇ ਹਨ, ਪਰ ਇਸ ਅੰਦਰਲੀ ਵਸਤੂ ਤੋਂ ਅਗਿਆਤ ਹਨ। ਮੈਂ ਨਹੀਂ ਮਰਿਆ ਮੇਰੇ ਨਾਲ ਚੰਬੜੀਆਂ ਬਲਾਵਾਂ (ਅਵਿੱਦਿਆ ਆਦਿ) ਨਾਸ ਹੋਈਆਂ। ਜੋ ਸਾਰੇ ਸਰੀਰ ਵਿਚ ਸਮਾਇਆ ਹੋਇਆ ਹੈ ਉਹ ਨਹੀਂ ਮੋਇਆ। ਨਾਨਕ ਆਖ ਕਿ ਗੁਰੂ ਨੇ ਪਰਮਤੱਤ ਸਾਖਿਆਤ ਕਰਾ ਦਿਤਾ ਹੈ। ਹੁਣ ਮੈਂ ਆਤਮਾ ਦੀ ਮੌਤ ਦਾ ਤਸੱਵਰ ਨਹੀਂ ਕਰ ਸਕਦਾ।

# ਜੀਵ ਆਤਮਾ ਦੀ ਆਤਮਾ ਰਾਮ ਹੈ

**ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ॥**
**ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ॥ ੧॥**
**ਨਾਨਕ ਹਉਮੈ ਰੋਗ ਬੁਰੇ॥**
**ਜਹ ਦੇਖਾਂ ਤਹ ਏਕਾ ਬੇਦਨ ਆਪੇ ਬਖਸੈ ਸਬਦਿ ਧੁਰੇ॥ ੧॥ ਰਹਾਉ॥ ੧॥ ੧॥**[2]

*ਭੈਰਉ ਅਸਟਪਦੀਆ ਮਹਲਾ ੧ ਘਰੁ ੨*

---

1 ਆਦਿ ਗ੍ਰੰਥ, ਪੰਨਾ 152

2 ਆਦਿ ਗ੍ਰੰਥ, ਪੰਨਾ 1153

ਜੀਵ ਆਤਮਾ ਵਿਚ ਰਾਮ ਹੈ। ਇਹ ਆਤਮਾ ਰਾਮ ਵਿਚ (ਰਾਮ ਦੇ ਆਸਰੇ) ਹੈ। ਇਹ ਗੱਲ ਗੁਰੂ ਦੇ ਵਿਚਾਰਾਂ ਤੋਂ ਪਤਾ ਲਗਦੀ ਹੈ। ਗੁਰੂ ਦੇ ਸ਼ਬਦ ਦੁਆਰਾ ਅਸਰ ਕਰਨ ਵਾਲੀ ਬਾਣੀ ਦੀ ਪਛਾਣ ਹੋਈ। ਉਸ ਬਾਣੀ ਰਾਹੀਂ ਹਉਮੈਂ ਨਾਸ ਹੋ ਗਈ ਅਤੇ ਸਾਰੇ ਦੁੱਖ ਕਟੇ ਗਏ। ਨਾਨਕ ! ਇਹ ਹਉਮੈਂ ਇਕ ਬਹੁਤ ਬੁਰਾ ਰੋਗ ਹੈ। ਜਿਧਰ ਜਿਧਰ ਨਜ਼ਰ ਮਾਰਦਾ ਹਾਂ ਇਹ ਦੁੱਖ ਖਿਲਰਿਆ ਹੋਇਆ ਹੈ। ਉਹ ਆਪ ਨਿਰੰਕਾਰ ਹੀ ਧੁਰੋਂ ਆਏ ਸ਼ਬਦ ਰਾਹੀਂ ਇਸ ਤੋਂ ਛੁਟਕਾਰਾ ਬਖਸ਼ਦਾ ਹੈ।

## ਹਉਮੈ

**ਹਉਮੈ ਕਰਤ ਭੇਖੀ ਨਹੀ ਜਾਨਿਆ।। ਗੁਰਮੁਖਿ ਭਗਤਿ ਵਿਰਲੇ ਮਨੁ ਮਾਨਿਆ।।੧।।**
**ਹਉ ਹਉ ਕਰਤ ਨਹੀ ਸਚੁ ਪਾਈਐ।। ਹਉਮੈ ਜਾਇ ਪਰਮ ਪਦੁ ਪਾਈਐ।। ੧ ।। ਰਹਾਉ ।।**
**ਹਉਮੈ ਕਰਿ ਰਾਜੇ ਬਹੁ ਧਾਵਹਿ।। ਹਉਮੈ ਖਪਹਿ ਜਨਮਿ ਮਰਿ ਆਵਹਿ।।੨।।**
**ਹਉਮੈ ਨਿਵਰੈ ਗੁਰ ਸਬਦੁ ਵੀਚਾਰੈ।। ਚੰਚਲ ਮਤਿ ਤਿਆਗੈ ਪੰਚ ਸੰਘਾਰੈ।।੩।।**
**ਅੰਤਰਿ ਸਾਚੁ ਸਹਜ ਘਰਿ ਆਵਹਿ।। ਰਾਜਨੁ ਜਾਣਿ ਪਰਮ ਗਤਿ ਪਾਵਹਿ।।੪।।**
**ਸਚੁ ਕਰਣੀ ਗੁਰੁ ਭਰਮੁ ਚੁਕਾਵੈ।। ਨਿਰਭਉ ਕੈ ਘਰਿ ਤਾੜੀ ਲਾਵੈ।।੫।।**
**ਹਉ ਹਉ ਕਰਿ ਮਰਣਾ ਕਿਆ ਪਾਵੈ।। ਪੂਰਾ ਗੁਰੁ ਭੇਟੇ ਸੋ ਝਗਰੁ ਚੁਕਾਵੈ।।੬।।**
**ਜੇਤੀ ਹੈ ਤੇਤੀ ਕਿਹੁ ਨਾਹੀ।। ਗੁਰਮੁਖਿ ਗਿਆਨ ਭੇਟਿ ਗੁਣ ਗਾਹੀ।।੭।।**
**ਹਉਮੈ ਬੰਧਨ ਬੰਧਿ ਭਵਾਵੈ।। ਨਾਨਕ ਰਾਮ ਭਗਤਿ ਸੁਖੁ ਪਾਵੈ।। ੮।।੧੩।।**[1]

***ਗਉੜੀ ਅਸਟਪਦੀਆ***

ਭੇਖ ਬਣਾ ਲਏ, ਪਰ ਹਉਮੈ ਕਾਇਮ ਰਹੀ। ਇਸ ਤਰ੍ਹਾਂ ਈਸ਼ਵਰ ਦਾ ਗਿਆਨ ਨਹੀਂ ਹੁੰਦਾ। ਗੁਰੂ ਦੁਆਰਾ ਭਗਤੀ ਕਰ ਕੇ ਕਿਸੇ ਵਿਰਲੇ ਦਾ ਮਨ ਮੰਨਿਆ ਹੈ। ਜਦ ਤੀਕ ਹਉਮੈ ਹੈ ਸੱਚ ਦੀ ਪ੍ਰਾਪਤੀ ਨਹੀਂ ਹੁੰਦੀ। ਪਰਮ ਪਦ ਤਦੋਂ ਹੀ ਮਿਲਦਾ ਹੈ ਜਦੋਂ ਹਉਮੈਂ ਨਾਸ ਹੋ ਜਾਏ। ਹਉਮੈਂ ਕਾਰਨ ਹੀ ਰਾਜੇ ਇਕ ਦੂਸਰੇ ਤੇ ਹਮਲੇ ਕਰਦੇ ਹਨ। ਹਉਮੈਂ ਵਿਚ ਖਪਦੇ ਜਨਮ ਲੈ ਕੇ ਮਰ ਜਾਂਦੇ ਹਨ। ਗੁਰੂ ਦਾ ਸਬਦ ਵਿਚਾਰਿਆਂ ਹਉਮੈਂ ਦੂਰ ਹੁੰਦੀ ਹੈ। ਫਿਰ ਉਹ ਆਪਣੀ ਚੰਚਲ ਬੁਧ ਤਿਆਗਦਾ ਹੈ ਅਤੇ ਪੰਜਾਂ ਦਾ ਨਾਸ ਕਰਦਾ ਹੈ। ਜਦੋਂ ਸੱਚਾ ਅੰਦਰ ਵਾਸ ਕਰ ਲੈਂਦਾ ਹੈ ਫਿਰ ਉਹ ਸਹਿਜ ਅਵਸਥਾ ਵਿਚ ਪੁਜ ਜਾਂਦੇ ਹਨ। ਨਿਰੰਕਾਰ ਦਾ ਗਿਆਨ ਪ੍ਰਾਪਤ ਕਰ ਕੇ ਪਰਮ ਗਤੀ ਹਾਸਲ ਕਰਦੇ ਹਨ। ਉਨ੍ਹਾਂ ਦੇ ਅਮਲ ਸੱਚੇ ਹੋ ਜਾਂਦੇ ਹਨ। ਗੁਰੂ ਉਨ੍ਹਾਂ ਦੇ ਸਾਰੇ ਭਰਮ ਦੂਰ ਕਰ ਦਿੰਦਾ ਹੈ। ਨਿਰਭੈ ਪਦ ਵਿਚ ਉਨ੍ਹਾਂ ਦੀ ਸੁਰਤ ਟਿਕ ਜਾਂਦੀ ਹੈ। ਜੋ ਹਉਮੈਂ ਵਿਚ ਹੀ ਮਰ ਜਾਂਦੇ ਹਨ। ਜੋ ਕੁਝ ਦਿਸ ਰਿਹਾ ਹੈ ਇਹ ਨਾਸਵੰਤ ਹੈ। ਇਹ ਗੁਰੂ ਦਾ ਗਿਆਨ ਲੈ ਕੇ ਉਹ ਈਸ਼ਵਰ ਦੇ ਗੁਣ ਗਾਉਂਦੇ ਹਨ। ਹਉਮੈਂ ਫਾਹੀਆਂ ਵਿਚ ਫਸਾ ਕੇ ਜੂਨਾਂ ਵਿਚ ਭਟਕਾਉਂਦੀ ਹੈ। ਨਾਨਕ ! ਰਾਮ ਦੀ ਭਗਤੀ ਦੁਆਰਾ ਸੁੱਖ ਮਿਲ ਜਾਂਦਾ ਹੈ।

---

1 ਆਦਿ ਗ੍ਰੰਥ, ਪੰਨੇ 226-227

**ਹਉ ਮੈ ਕਰੀ ਤਾਂ ਤੂ ਨਾਹੀ ਤੂ ਹੋਵਹਿ ਹਉ ਨਾਹਿ॥
ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ॥
ਬਿਨੁ ਗੁਰ ਤਤੁ ਨ ਪਾਈਐ ਅਲਖੁ ਵਸੈ ਸਭ ਮਾਹਿ॥
ਸਤਿਗੁਰੁ ਮਿਲੈ ਤ ਜਾਣੀਐ ਜਾਂ ਸਬਦੁ ਵਸੈ ਮਨ ਮਾਹਿ॥
ਆਪੁ ਗਇਆ ਭ੍ਰਮੁ ਭਉ ਗਇਆ ਜਨਮ ਮਰਨ ਦੁਖ ਜਾਹਿ॥
ਗੁਰਮਤਿ ਅਲਖੁ ਲਖਾਈਐ ਊਤਮ ਮਤਿ ਤਰਾਹਿ॥
ਨਾਨਕ ਸੋਹੰ ਹੰਸਾ ਜਪੁ ਜਾਪਹੁ ਤ੍ਰਿਭਵਣ ਤਿਸੈ ਸਮਾਹਿ॥੧॥**[1]

***ਵਾਰ ਮਾਰੂ ਸਲੋਕ ੧ ਪਉੜੀ ੧੯***

ਜਦੋਂ ਤੀਕ 'ਮੈਂ ਹਾਂ' ਦਾ ਖ਼ਿਆਲ ਕਾਇਮ ਹੈ ਉਦੋਂ ਤੀਕ ਤੇਰੀ ਹਸਤੀ ਦਾ ਗਿਆਨ ਨਹੀਂ ਹੁੰਦਾ, ਜਦੋਂ ਤੇਰੀ ਹਸਤੀ ਸਹੀਹ ਹੋ ਜਾਂਦੀ ਹੈ ਫਿਰ ਹਉਮੈਂ ਨਾਸ ਹੋ ਜਾਂਦੀ ਹੈ। ਹੇ ਗਿਆਨੀਓ! ਇਸ ਨਾ ਕਥਨ ਵਿਚ ਆਉਣ ਵਾਲੀ ਗੱਲ ਰੂਪ ਬੁਝਾਰਤ ਦਾ ਹਲ ਆਪਣੇ ਮਨ ਵਿਚ ਵਿਚਾਰੋ। ਅਲਖ (ਨਿਰੰਕਾਰ) ਸਭ ਦੇ ਅੰਦਰ ਵਸਦਾ ਹੈ, ਪਰ ਗੁਰੂ ਤੋਂ ਬਿਨਾਂ ਇਸ ਸੱਚਾਈ ਦਾ ਪਤਾ ਨਹੀਂ ਲਗਦਾ। ਸਤਿਗੁਰੂ ਮਿਲ ਜਾਏ ਅਤੇ ਉਸ ਦਾ ਉਪਦੇਸ਼ ਮਨ ਵਿਚ ਵਸ ਜਾਏ ਤਾਂ ਇਸ ਦੀ ਗਿਆਤ ਹੁੰਦੀ ਹੈ। ਜਦੋਂ ਹਉਮੈਂ ਨਾਸ ਹੋ ਗਈ ਭਰਮ ਤੇ ਭੈ ਦੂਰ ਹੋ ਗਏ। ਜਨਮ ਮਰਨ ਦੇ ਦੁੱਖ ਵੀ ਦੂਰ ਹੋ ਗਏ। ਗੁਰੂ ਦੀ ਸਿਖਿਆ ਦੁਆਰਾ ਅਲਖ ਨੂੰ ਲਖ ਸਕੀਦਾ ਹੈ। ਇਹ ਉੱਤਮ ਸਿੱਖਿਆ ਹੀ ਪਾਰ ਕਰਦੀ ਹੈ। ਨਾਨਕ ! ਇਹ ਜਾਪ ਜਪੋ ਕਿ 'ਮੈਂ ਉਸੇ ਦੀ ਅੰਸ਼ ਹਾਂ', 'ਉਹ ਮੇਰੇ ਅੰਦਰ ਹੈ' ਫਿਰ ਤਿੰਨੇ ਭਵਨ ਅਰਥਾਤ ਸਾਰਾ ਸੰਸਾਰ ਉਸ ਦਾ ਰੂਪ ਦਿਸਦਾ ਹੈ।

## ਕਰਮ ਸਿਧਾਂਤ

**ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥ ੨੧॥
ਧਧੈ ਧਾਰਿ ਕਲਾ ਜਿਨਿ ਛੋਡੀ ਹਰਿ ਚੀਜੀ ਜਿਨਿ ਰੰਗ ਕੀਆ॥
ਤਿਸ ਦਾ ਦੀਆ ਸਭਨਾ ਲੀਆ ਕਰਮੀ ਕਰਮੀ ਹੁਕਮੁ ਪਇਆ॥ ੨੨॥**[2]

***ਰਾਗੁ ਆਸਾ ਮਹਲਾ ੧ ਪਟੀ ਲਿਖੀ***

ਦੱਦੇ ਦੁਆਰਾ ਉਪਦੇਸ਼ ਕਰਦੇ ਹਨ ਕਿ ਜੋ ਕੁਝ ਵਾਪਰ ਰਿਹਾ ਹੈ ਉਸ ਦਾ ਦੋਸ਼ ਹੋਰਨਾਂ ਨੂੰ ਨਾ ਦਿਓ ਇਹ ਸਾਡੇ ਆਪਣੇ ਕਰਮਾਂ ਦਾ ਦੋਸ਼ ਹੈ। ਜੋ ਕੁਝ ਮੈਂ ਕੀਤਾ ਹੈ ਉਸ ਦਾ ਫਲ ਮਿਲ ਰਿਹਾ ਹੈ। ਜਿਸ ਈਸ਼ਵਰ ਨੇ ਆਪਣੀ ਸ਼ਕਤੀ ਨਾਲ ਧਰਤੀ ਸਹਾਰੀ ਹੋਈ ਹੈ ਅਤੇ ਜਿਸ ਨੇ ਹਰ ਵਸਤੂ ਨੂੰ ਰੰਗ ਬਖ਼ਸ਼ਿਆ ਹੈ ਉਹ ਕਰਮਾਂ ਅਨੁਸਾਰ ਜੋ ਹੁਕਮ ਦੇ ਦਿੰਦਾ ਹੈ ਉਹੀ ਸਭ ਨੂੰ ਮਿਲਦਾ ਹੈ।

---

1. ਆਦਿ ਗ੍ਰੰਥ, ਪੰਨੇ 1092-1093
2. ਆਦਿ ਗ੍ਰੰਥ, ਪੰਨਾ 433

ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥
ਥਾਉ ਨਾ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ॥
ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥
ਲਿਖਿ ਨਾਵੈ ਧਰਮੁ ਬਹਾਲਿਆ॥੨॥[1]

ਆਪੀਨ੍ਹੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥
ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥
ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰ ਸਮਝਾਇਆ॥
ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥
ਮਨਿ ਅੰਧੈ ਜਨਮੁ ਗਵਾਇਆ॥੩॥[2]

ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨਾ ਮਾਰੀਐ॥
ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ॥
ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ॥
ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ॥
ਮੁਹਿ ਚਲੈ ਸੁ ਅਗੈ ਮਾਰੀਐ॥੨॥[3]

***ਵਾਰ ਆਸਾ ਪਉੜੀਆਂ ੨, ੩ ਅਤੇ ੧੨***

ਜੀਵ ਪੈਦਾ ਕਰ ਕੇ ਉਸ ਨਿਰੰਕਾਰ ਨੇ ਉਨ੍ਹਾਂ ਦੇ ਕਰਮਾਂ ਦਾ ਲੇਖਾ ਲਿਖਣ ਲਈ ਧਰਮ ਨੂੰ ਅਸਥਾਪਨ ਕੀਤਾ। ਉਸ ਦੀ ਦਰਗਾਹ ਵਿਚ ਫੈਸਲਾ ਸੱਚ ਦੀ ਨੀਂਹ ਤੇ ਹੁੰਦਾ ਹੈ। ਪਾਪੀ ਚੁਣ ਕੇ ਵਖ ਕੀਤੇ ਜਾਂਦੇ ਹਨ। ਕੂੜਿਆਰਾਂ ਨੂੰ ਉਥੇ ਢੋਈ ਨਹੀਂ ਮਿਲਦੀ। ਉਹ ਕਾਲੇ ਮੂੰਹ ਨਰਕਾਂ ਵਿਚ ਜਾਂਦੇ ਹਨ। ਜੋ ਤੇਰੇ ਨਾਮ ਨਾਲ ਪਿਆਰ ਕਰਦੇ ਸਨ ਉਹ ਜਿੱਤ ਗਏ। ਉਹ ਹਾਰ ਗਏ ਜਿਨ੍ਹਾਂ ਪਾਜ ਬਣਾਇਆ ਹੋਇਆ ਸੀ। ਸਭ ਜੀਵਾਂ ਦਾ ਲੇਖਾ ਲਿਖਣ ਲਈ ਈਸ਼ਵਰ ਨੇ ਧਰਮ ਬਠਾਇਆ।

ਆਪਣੇ ਕਰਮਾਂ ਦਾ ਫਲ ਭੋਗ ਕੇ ਸਰੀਰ ਮਿੱਟੀ ਹੋ ਗਿਆ ਤੇ ਆਤਮਾ ਤੁਰ ਪਈ। ਜਦੋਂ ਦੁਨੀਆ ਨਾਲ ਪ੍ਰੇਮ ਕਰਨ ਵਾਲਾ ਮਰ ਗਿਆ। ਗਲ ਵਿਚ ਸੰਗਲ ਪਾ ਕੇ ਅੱਗੇ ਤੋਰ ਲਿਆ। ਅੱਗੇ ਭਲੇ ਕਰਮਾਂ ਦਾ ਜਸ ਹੁੰਦਾ ਹੈ। ਉਸ ਨੂੰ ਬਿਠਾ ਕੇ ਲੇਖਾ ਸਮਝਾ ਦਿਤਾ ਗਿਆ। ਹੁਣ ਮਾਰ ਪੈਂਦੇ ਨੂੰ ਕੋਈ ਥਾਂ ਨਹੀਂ ਲਭਦੀ, ਪਰ ਉਸ ਦੀ ਪੁਕਾਰ ਕੌਣ ਸੁਣੇ। ਅੰਨ੍ਹੇ ਮਨ ਨੇ ਆਪਣਾ ਜਨਮ ਅਜਾਈਂ ਗੰਵਾ ਦਿਤਾ।

ਪੜ੍ਹਿਆ ਹੋਇਆ ਪਾਪੀ ਹੋਵੇ ਤਾਂ ਉਸ ਦੀ ਥਾਂ ਅਨਪੜ੍ਹ ਭਲੇ ਪੁਰਖ ਨੂੰ ਸਜ਼ਾ ਨਹੀਂ ਮਿਲਦੀ। ਜਿਹੋ ਜੇਹੀ ਕਿਸੇ ਦੀ ਘਾਲ ਹੋਵੇ ਉਸੇ ਤਰ੍ਹਾਂ ਦਾ ਉਸ ਦਾ ਨਾਮ ਉੱਘਾ ਹੁੰਦਾ ਹੈ। ਜੀਵਨ ਦੀ ਖੇਡ ਇਸ ਤਰੀਕੇ ਨਾਲ ਖੇਡੋ ਜਿਸ ਨਾਲ ਉਸ ਦੇ ਦਰਬਾਰ

1. ਆਦਿ ਗ੍ਰੰਥ, ਪੰਨਾ 463
2. ਆਦਿ ਗ੍ਰੰਥ, ਪੰਨਾ 464
3. ਆਦਿ ਗ੍ਰੰਥ, ਪੰਨੇ 469–470

ਵਿਚ ਹਾਰ ਨਾ ਹੋਵੇ। ਪੜ੍ਹਿਆਂ ਅਤੇ ਅਨਪੜ੍ਹਿਆਂ ਦੇ ਵਿਚਾਰਾਂ ਨੂੰ ਅੱਗੇ ਵਿਚਾਰਿਆ ਜਾਂਦਾ ਹੈ। ਜੋ ਆਪਣੀ ਮਰਜ਼ੀ ਕਰਦੇ ਹਨ ਉਹਨਾਂ ਨੂੰ ਅੱਗੇ ਸਜ਼ਾ ਮਿਲਦੀ ਹੈ।

## ਕਰਮਾਂ ਦੇ ਜਾਲ ਦਾ ਦੁਖ ਨਾਮ ਦਾ ਸਿਮਰਨ ਕਟ ਦਿੰਦਾ ਹੈ

**ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥**
**ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ॥੧॥**
**ਚਿਤ ਚੇਤਸਿ ਕੀ ਨਹੀ ਬਾਵਰਿਆ॥ ਹਰਿ ਬਿਸਰਤ ਤੇਰੇ ਗੁਣ ਗਲਿਆ॥੧॥ ਰਹਾਉ॥**
**ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥**
**ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ॥੨॥**
**ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥**
**ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ॥੩॥**
**ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥**
**ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥੪॥੩॥**[1]

ਮਨ ਕਾਗਜ਼ ਹੈ ਅਤੇ ਸਾਡੇ ਕਰਮ ਸਿਆਹੀ ਹਨ। ਜੋ ਬੁਰਾ ਅਤੇ ਭਲਾ ਦੋ ਲੇਖ ਉਸ ਉੱਤੇ ਲਿਖਦੇ ਹਨ। ਕੀਤੇ ਕਰਮਾਂ ਦੁਆਰਾ ਉਪਜੀਆਂ (ਰੁਚੀਆਂ) ਜਿਧਰ ਸਾਨੂੰ ਧੱਕਦੀਆਂ ਹਨ ਅਸੀਂ ਉਧਰ ਹੀ ਤੁਰ ਪੈਂਦੇ ਹਾਂ। ਹੇ ਨਿਰੰਕਾਰ ! ਤੇਰੇ ਗੁਣਾਂ ਦਾ ਕੋਈ ਅੰਤ ਨਹੀਂ। ਹੇ ਬਾਵਰੇ ਮਨ! ਤੂੰ ਹਰੀ ਦਾ ਸਿਮਰਨ ਕਿਉਂ ਨਹੀਂ ਕਰਦਾ। ਉਸ ਨੂੰ ਵਿਸਾਰਨ ਕਰ ਕੇ ਤੇਰੇ ਸਾਰੇ ਗੁਣ ਨਾਸ ਹੋ ਗਏ ਹਨ। ਦਿਨ ਇਕ ਜਾਲ ਹੈ ਤੇ ਰਾਤ ਜਾਲੀ। ਜਿਤਨੀਆਂ ਘੜੀਆਂ ਹਨ ਇਹ ਫਾਹੀਆਂ ਹਨ। ਤੂੰ ਖੁਸ਼ ਹੋ ਹੋ ਕੇ (ਹੇਠਾਂ ਖਿਲਰਿਆਂ ਵਿਸ਼ਿਆਂ ਦਾ) ਚੋਗ ਚੁਗਦਾ ਹੈ ਤੇ ਹੋਰ ਫਸਦਾ ਜਾਂਦਾ ਹੈ, ਹੇ ਮੂਰਖ ! ਕਿਹੜੇ ਗੁਣਾਂ ਰਾਹੀਂ ਤੂੰ ਛੁਟੇਂਗਾ। ਸਰੀਰ ਇਕ ਭੱਠੀ ਹੈ ਜਿਸ ਨੂੰ (ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਰੂਪੀ) ਪੰਜ ਅਗਨੀਆਂ ਤਪਾ ਰਹੀਆਂ ਹਨ। ਮਨ ਲੋਹੇ ਵਾਂਗ ਇਨ੍ਹਾਂ ਵਿਚ ਤਪ ਰਿਹਾ ਹੈ। ਪਾਪਾਂ ਦੇ ਕੋਇਲੇ ਉਪਰ ਪੈ ਰਹੇ ਹਨ। ਮਨ ਸੜ ਗਿਆ ਹੈ ਤੇ ਚਿੰਤਾ ਰੂਪ ਸੰਨ੍ਹੀ ਨੇ ਇਸ ਨੂੰ ਪਕੜਿਆ ਹੋਇਆ ਹੈ। ਇਹ ਸੜ ਕੇ ਮਨੂਰ ਹੋਇਆ ਮਨ ਮੁੜ ਕੇ ਫਿਰ ਸੋਨਾ ਹੋ ਸਕਦਾ ਹੈ ਜੇ ਇਹੋ ਜਿਹਾ ਗੁਰੂ ਮਿਲ ਜਾਵੇ ਜੋ ਨਾਮ ਦਾ ਅੰਮ੍ਰਿਤ ਮੂੰਹ ਵਿਚ ਪਾ ਦੇਵੇ ਜਿਸ ਨਾਲ ਸਰੀਰ ਦੀ ਅੱਗ ਬੁਝ ਕੇ ਸ਼ਾਂਤੀ ਹੋ ਜਾਏਗੀ।

## ਆਵਾਗਵਨ

**ਘਰ ਦਰ ਫਿਰਿ ਥਾਕੀ ਬਹੁਤੇਰੇ॥ ਜਾਤਿ ਅਸੰਖ ਅੰਤ ਨਹੀ ਮੇਰੇ॥**
**ਕੇਤੇ ਮਾਤ ਪਿਤਾ ਸੁਤ ਧੀਆ॥ ਕੇਤੇ ਗੁਰ ਚੇਲੇ ਫੁਨਿ ਹੂਆ॥**

---
1. ਆਦਿ ਗ੍ਰੰਥ, ਪੰਨਾ

**ਕਾਚੇ ਗੁਰ ਤੇ ਮੁਕਤਿ ਨ ਹੂਆ॥ ਕੇਤੀ ਨਾਰਿ ਵਰੁ ਏਕੁ ਸਮਾਲਿ॥**
**ਗੁਰਮੁਖਿ ਮਰਣੁ ਜੀਵਣੁ ਪ੍ਰਭੁ ਨਾਲਿ॥ ਦਹਦਿਸ ਢੂਢਿ ਘਰੈ ਮਹਿ ਪਾਇਆ॥**
**ਮੇਲੁ ਭਇਆ ਸਤਿਗੁਰੂ ਮਿਲਾਇਆ॥**[1]

***ਰਾਮਕਲੀ ਦਖਣੀ, ਓਅੰਕਾਰੁ॥ ਪਉੜੀ ੨੧***

ਮੈਂ ਬਹੁਤ ਘਰਾਂ (ਮਤਾਂ) ਦੇ ਦਰਵਾਜ਼ਿਆਂ ਤੇ ਫਿਰ ਕੇ ਥੱਕੀ। ਮੇਰੇ ਅਣਗਿਣਤ ਜਨਮਾਂ ਦਾ ਕੋਈ ਅੰਤ ਨਹੀਂ। ਕਿਤਨੇ ਹੀ ਮੇਰੇ ਮਾਂ ਪਿਓ ਬਣੇ, ਕਿਤਨੇ ਹੀ ਪੁੱਤਰ ਧੀਆਂ। ਮੈਂ ਕਿਤਨਿਆਂ ਹੀ ਗੁਰੂਆਂ ਦਾ ਚੇਲਾ ਬਣਿਆ। ਪਰ ਕੱਚੇ ਗੁਰੂਆਂ ਪਾਸੋਂ ਮੁਕਤੀ ਨਾ ਮਿਲੀ। ਨਾਰੀਆਂ (ਆਤਮਾਵਾਂ) ਕਿਤਨੀਆਂ ਹੀ ਹਨ। ਉਨ੍ਹਾਂ ਨੂੰ ਇਕ ਵਰ (ਰੱਬ) ਵਲ ਚਿੱਤ ਲਾਉਣਾ ਚਾਹੀਦਾ ਹੈ। ਗੁਰਮੁਖ ਆਪਣਾ ਮਰਨ ਜੀਵਨ ਸਭ ਨਿਰੰਕਾਰ ਨੂੰ ਸੌਂਪ ਦਿੰਦੇ ਹਨ। ਹਰ ਪਾਸੇ ਢੂੰਢਦੇ ਰਹੇ, ਪਰ ਮਿਲਿਆ ਉਹ ਆਪਣੇ ਅੰਦਰੋਂ ਹੀ। ਜਦੋਂ ਸਤਿਗੁਰੂ ਨਾਲ ਮੇਲ ਹੋਇਆ ਉਸ ਨੇ ਨਿਰੰਕਾਰ ਨਾਲ ਮੇਲ ਕਰਾ ਦਿਤਾ।

**ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥ ਜੀਵਿ ਜੀਵਿ ਮੁਏ ਮੁਏ ਜੀਵੇ॥**
**ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ॥**
**ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ॥**
**ਸਭੁ ਕਰਣਾ ਕਿਰਤੁ ਕਰਿ ਲਿਖੀਐ ਕਰਿ ਕਰਿ ਕਰਤਾ ਕਰੇ ਕਰੇ॥**
**ਮਨਮੁਖਿ ਮਰੀਐ ਗੁਰਮੁਖਿ ਤਰੀਐ ਨਾਨਕ ਨਦਰੀ ਨਦਰਿ ਕਰੇ।੨॥**[2]

***ਵਾਰ ਸਾਰੰਗ ਸਲੋਕ ੨ ਮਹਲਾ ੧ ਪਉੜੀ ੩॥***

ਇਹ ਜੀਵ-ਆਤਮਾ ਕਈ ਸਰੀਰਾਂ ਨਾਲ ਜੁੜ ਕੇ ਵਿਛੜੀ ਅਤੇ ਵਿਛੜ ਕੇ ਫੇਰ ਹੋਰਨਾਂ ਨਾਲ ਜੁੜੀ। ਜਨਮ ਲੈ ਕੇ ਕਈ ਵਾਰ ਮਰੇ, ਮਰ ਕੇ ਫਿਰ ਜੰਮੇ। ਕਈਆਂ ਦੇ ਬਾਪ ਬਣੇ ਕਈਆਂ ਦੇ ਪੁੱਤਰ। ਕਈ ਗੁਰੂਆਂ ਦੇ ਚੇਲੇ ਬਣੇ। ਜਿਨ੍ਹਾਂ ਜਾਤੀਆਂ ਵਿਚ ਪਿੱਛੇ ਅਸੀਂ ਜਨਮੇ ਹਾਂ, ਜੋ ਕੁਝ ਹੁਣ ਹਾਂ ਇਸ ਤੋਂ ਪਹਿਲਾਂ ਜਿਨ੍ਹਾਂ ਵਿਚ ਸਾਂ, ਉਨ੍ਹਾਂ ਦਾ ਅੰਤ ਨਹੀਂ। ਜੋ ਕੁਝ ਅਸੀਂ ਹੁਣ ਕਰ ਰਹੇ ਹਾਂ ਅਤੇ ਪਿੱਛੇ ਕੀਤਾ ਹੈ ਉਹ ਸਾਡੇ ਲੇਖ ਵਿਚ ਲਿਖਿਆ ਹੈ ਅਤੇ ਕਰਤਾ ਸਾਨੂੰ ਵਾਰ ਵਾਰ ਇਥੇ ਘੱਲ ਰਿਹਾ ਹੈ। ਮਨ ਮਗਰ ਤੁਰਨ ਨਾਲ ਮੌਤ ਹੈ। ਜਦੋਂ ਨਿਰੰਕਾਰ ਮਿਹਰ ਕਰਦਾ ਹੈ ਗੁਰੂ ਦੇ ਸਨਮੁਖ ਹੋ ਕੇ ਤਰ ਜਾਈਦਾ ਹੈ। ਭਾਵ ਆਵਾਗਵਨ ਮੁਕ ਜਾਂਦਾ ਹੈ।

1. ਆਦਿ ਗ੍ਰੰਥ, ਪੰਨਾ 932
2. ਆਦਿ ਗ੍ਰੰਥ, ਪੰਨਾ 1238

# ਮੁਕਤੀ ਅਤੇ ਨਦਰ

ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ।।

*(ਆਦਿ ਗ੍ਰੰਥ, ਪੰਨਾ 2)*

1 ਕਰਮਾਂ ਕਰਕੇ ਸਰੀਰ ਮਿਲਦਾ ਹੈ, ਪਰੰਤੂ ਮੁਕਤੀ ਦਾ ਦਰਵਾਜ਼ਾ ਨਿਰੰਕਾਰ ਦੀ ਬਖ਼ਸ਼ਿਸ਼ ਨਾਲ ਖੁੱਲ੍ਹਦਾ ਹੈ।

ਅਧਿਆਤਮ ਕਰਮ ਕਰੇ ਤਾ ਸਾਚਾ॥ ਮੁਕਤਿ ਭੇਦੁ ਕਿਆ ਜਾਣੈ ਕਾਚਾ॥ ੧॥
ਐਸਾ ਜੋਗੀ ਜੁਗਤਿ ਬੀਚਾਰੈ॥ ਪੰਚ ਮਾਰਿ ਸਾਚੁ ਉਰਿ ਧਾਰੈ॥ ੧॥ ਰਹਾਉ॥
ਜਿਸ ਕੈ ਅੰਤਰਿ ਸਾਚੁ ਵਸਾਵੈ॥ ਜੋਗ ਜੁਗਤਿ ਕੀ ਕੀਮਤਿ ਪਾਵੈ॥ ੨॥
ਰਵਿ ਸਸਿ ਏਕੋ ਗ੍ਰਿਹ ਉਦਿਆਨੈ॥ ਕਰਣੀ ਕੀਰਤਿ ਕਰਮ ਸਮਾਨੈ॥ ੩॥
ਏਕ ਸਬਦ ਇਕ ਭਿਖਿਆ ਮਾਗੈ॥ ਗਿਆਨੁ ਧਿਆਨੁ ਜੁਗਤਿ ਸਚੁ ਜਾਗੈ॥ ੪॥
ਭੈ ਰਚਿ ਰਹੈ ਨ ਬਾਹਰਿ ਜਾਇ॥ ਕੀਮਤਿ ਕਉਣ ਰਹੈ ਲਿਵ ਲਾਇ॥ ੫॥
ਆਪੇ ਮੇਲੇ ਭਰਮੁ ਚੁਕਾਏ॥ ਗੁਰ ਪਰਸਾਦਿ ਪਰਮ ਪਦੁ ਪਾਏ॥ ੬॥
ਗੁਰ ਕੀ ਸੇਵਾ ਸਬਦੁ ਵੀਚਾਰੁ॥ ਹਉਮੈ ਮਾਰੇ ਕਰਣੀ ਸਾਰੁ॥ ੭॥
ਜਪ ਤਪ ਸੰਜਮ ਪਾਠ ਪੁਰਾਣੁ॥ ਕਹੁ ਨਾਨਕ ਅਪਰੰਪਰ ਮਾਨੁ॥ ੮॥ ੬॥[1]

*ਗਉੜੀ ਅਸਟਪਦੀਆਂ*

ਕੱਚੇ ਸਾਧਕ ਨੂੰ ਮੁਕਤੀ ਦਾ ਭੇਦ ਕਿਸ ਤਰ੍ਹਾਂ ਲੱਭ ਸਕਦਾ ਹੈ। ਉਸ ਨੂੰ ਸੱਚ ਤਾਂ ਹੀ ਲੱਭੇਗਾ, ਜਦੋਂ ਉਹ ਅਧਿਆਤਮਿਕ ਕਰਮ ਕਰੇਗਾ। ਉਹ ਜੋਗੀ ਜੋ ਪੰਜਾਂ ਦਾ ਨਾਸ ਕਰ ਕੇ ਆਪਣੇ ਹਿਰਦੇ ਵਿਚ ਸੱਚ ਨੂੰ ਵਸਾਏਗਾ, ਜੋਗ ਦੇ ਅਸਲੀ ਆਚਾਰ ਨੂੰ ਜਾਣੇਗਾ। ਜਿਸ ਦੇ ਅੰਦਰ ਸੱਚਾ ਵਸ ਜਾਵੇਗਾ, ਉਹੋ ਹੀ ਇਸ ਜੋਗ ਦੀ ਜੁਗਤੀ ਦਾ ਮੁੱਲ ਪਾ ਸਕੇਗਾ। ਘਰ ਤੇ ਜੰਗਲ ਉਸ ਲਈ ਇਕ ਸਮਾਨ ਹੋ ਜਾਣਗੇ। ਦਿਨ ਅਤੇ ਰਾਤ ਇਕੋ ਜਿਹੇ। ਉਹ ਚੰਗੇ ਕਰਮਾਂ ਵਿਚ ਖਚਿਤ ਰਹੇਗਾ ਅਤੇ ਰੱਬ ਦੀ ਉਸਤਤਿ ਕਰਨ ਵਿਚ। ਉਹ ਨਿਰਾ ਇਕ ਸ਼ਬਦ ਦੀ ਭਿਖਿਆ ਮੰਗੇਗਾ। ਉਸ ਦਾ ਸਾਰਾ ਗਿਆਨ, ਧਿਆਨ ਅਤੇ ਰਹੁ ਰੀਤੀ ਸੱਚ ਨੂੰ ਪ੍ਰਜਵੱਲਤ ਕਰਨ ਵਿਚ ਲਗਣਗੇ। ਨਿਰੰਕਾਰ ਦੇ ਭੈ ਵਿਚ ਤੁਰਦਾ ਉਹ ਮਨ ਨੂੰ ਭੈ ਤੋਂ ਬਾਹਰ ਨਹੀਂ ਜਾਣ ਦੇਵੇਗਾ। ਉਸ ਦੀ ਕੀਮਤ ਕੌਣ ਪਾ ਸਕਦਾ ਹੈ, ਜੋ ਹਰ ਵੇਲੇ ਨਿਰੰਕਾਰ ਵਿਚ ਲਿਵ ਲਾਈ ਰਖਦਾ ਹੈ। ਨਿਰੰਕਾਰ ਆਪ ਉਸ ਦੇ ਭਰਮ ਦੂਰ ਕਰ ਕੇ ਉਸ ਨੂੰ ਆਪਣੇ ਨਾਲ ਮੇਲੇਗਾ। ਗੁਰੂ ਦੀ ਕਿਰਪਾ ਦੁਆਰਾ ਉਸ ਨੂੰ ਉੱਤਮ ਪਦਵੀ ਪ੍ਰਾਪਤ ਹੋਵੇਗੀ। ਸ਼ਬਦ ਦਾ ਵਿਚਾਰ ਇਹ ਗੁਰੂ ਦੀ ਸੇਵਾ ਹੈ। ਸਭ ਤੋਂ ਸ੍ਰੇਸ਼ਟ ਕਰਮ ਹਉਮੈਂ ਦਾ ਨਾਸ਼ ਕਰਨਾ ਹੈ। ਨਾਨਕ ! ਨਿਰੰਕਾਰ ਵਿਚ ਨਿਸਚਾ ਹੀ ਉਸ ਦੇ ਜਪ, ਤਪ, ਸੰਜਮ ਅਤੇ ਧਰਮ ਪੁਸਤਕਾਂ ਦੇ ਪਾਠ ਹਨ।

ਲੇਖ ਅਸੰਖ ਲਿਖਿ ਲਿਖਿ ਮਾਨੁ॥ ਮਨਿ ਮਾਨਿਐ ਸਚੁ ਸੁਰਤਿ ਵਖਾਨੁ॥
ਕਥਨੀ ਬਦਨੀ ਪੜਿ ਪੜਿ ਭਾਰੁ॥ ਲੇਖ ਅਸੰਖ ਅਲੇਖੁ ਅਪਾਰੁ॥ ੧॥
ਐਸਾ ਸਾਚਾ ਤੂ ਏਕੋ ਜਾਣੁ॥ ਜੰਮਣੁ ਮਰਣਾ ਹੁਕਮੁ ਪਛਾਣੁ॥ ੧॥ ਰਹਾਉ॥
ਮਾਇਆ ਮੋਹਿ ਜਗੁ ਬਾਧਾ ਜਮਕਾਲਿ॥ ਬਾਂਧਾ ਛੂਟੈ ਨਾਮੁ ਸਮਾਲਿ॥
ਗੁਰੁ ਸੁਖਦਾਤਾ ਅਵਰੁ ਨ ਭਾਲਿ॥ ਹਲਤਿ ਪਲਤਿ ਨਿਬਹੀ ਤੁਧੁ ਨਾਲਿ॥ ੨॥
ਸਬਦਿ ਮਰੈ ਤਾਂ ਏਕ ਲਿਵ ਲਾਏ॥ ਅਚਰੁ ਚਰੈ ਤਾਂ ਭਰਮੁ ਚੁਕਾਏ॥
ਜੀਵਨ ਮੁਕਤੁ ਮਨਿ ਨਾਮੁ ਵਸਾਏ॥ ਗੁਰਮੁਖਿ ਹੋਇ ਤ ਸਚਿ ਸਮਾਏ॥ ੩॥
ਜਿਨਿ ਧਰ ਸਾਜੀ ਗਗਨੁ ਆਕਾਸੁ॥ ਜਿਨਿ ਸਭ ਥਾਪੀ ਥਾਪਿ ਉਥਾਪਿ॥ ੪॥
ਸਰਬ ਨਿਰੰਤਰਿ ਆਪੇ ਆਪਿ॥ ਕਿਸੈ ਨ ਪੂਛੇ ਬਖਸੇ ਆਪਿ॥੪॥[2]

*ਆਸਾ ਅਸਟਪਦੀ॥ ੩॥*

1. ਆਦਿ ਗ੍ਰੰਥ, ਪੰਨਾ 223
2. ਆਦਿ ਗ੍ਰੰਥ, ਪੰਨਾ 412

ਪੋਥੀਆਂ ਅਣਗਿਣਤ ਹਨ। ਲੇਖਕ ਲਿਖ ਲਿਖ ਉਨ੍ਹਾਂ ਉਪਰ ਮਾਣ ਵੀ ਕਰਦੇ ਹਨ। ਪਰੰਤੂ ਮਨ ਨਿਰੰਕਾਰ ਨਾਲ ਮੰਨ ਜਾਏ ਤਾਂ ਹੀ ਬੁੱਧੀ ਸੱਚ ਦਾ ਵਿਖਿਆਨ ਕਰ ਸਕਦੀ ਹੈ। ਨਿਰਾ ਸ਼ਾਬਦਿਕ ਵਿਆਖਿਆ ਪੜ੍ਹ ਪੜ੍ਹ ਕੇ ਮਨ ਤੇ ਭਾਰ ਹੀ ਵਧਦਾ ਹੈ। ਲਿਖਤਾਂ ਤਾਂ ਅਣਗਿਣਤ ਹਨ, ਪਰ ਬੇਅੰਤ ਪਰਮਾਤਮਾ ਲਿਖਤਾਂ ਵਿਚ ਨਹੀਂ ਆ ਸਕਦਾ। ਅਜਿਹਾ ਸਾਚਾ ਤੂੰ ਜਾਣ ਲੈ ਇੱਕ ਹੀ ਹੈ। ਜੰਮਣਾ ਮਰਨਾ ਉਸ ਦਾ ਹੁਕਮ ਸਮਝ। ਗੁਰੂ ਹੀ ਸੁਖ ਦਾ ਦਾਤਾ ਹੈ। ਹੋਰ ਨਾ ਢੂੰਡ। ਇਸ ਲੋਕ ਅਤੇ ਪਰਲੋਕ ਵਿਚ ਉਸੇ ਨੇ ਤੇਰਾ ਸਾਥ ਦੇਣਾ ਹੈ। ਸ਼ਬਦ ਦੁਆਰਾ ਮੌਤ (ਅਪਣਤ) ਵੀ ਕਬੂਲੇ ਅਤੇ ਇਕ ਨਿਰੰਕਾਰ ਵਿਚ ਆਪਣੀ ਲਿਵ ਜੋੜੇ। ਜਦੋਂ ਮਨ ਸਥਿਰ ਹੋ ਜਾਏ ਸਾਰੇ ਭਰਮ ਦੂਰ ਹੋ ਜਾਂਦੇ ਹਨ। ਮਨ ਵਿਚ ਨਾਮ ਵਸਾਣ ਨਾਲ ਇਸ ਜੀਵਨ ਵਿਚ ਹੀ ਮੁਕਤੀ ਪ੍ਰਾਪਤ ਹੋ ਜਾਂਦੀ ਹੈ। ਜਦੋਂ ਗੁਰੂ ਜੀ ਦੀ ਸਿੱਖਿਆ ਤੇ ਤੁਰੇ ਤਾਂ ਸੱਚ ਵਿਚ ਸਮਾ ਜਾਂਦਾ ਹੈ। ਜਿਸ ਨੇ ਧਰਤੀ, ਆਕਾਸ਼ ਅਤੇ ਸਾਰਾ ਤਾਰਾ ਮੰਡਲ ਸਾਜਿਆ ਹੈ। ਜਿਸ ਨੇ ਇਹ ਸਾਰੀ ਰਚਨਾ ਰਚੀ ਹੈ ਅਤੇ ਰਚ ਕੇ ਨਾਸ ਕਰਦਾ ਹੈ ਅਤੇ ਜੋ ਆਪਣੇ ਆਪ ਤੋਂ ਹਸਤੀ ਵਿਚ ਆ ਕੇ ਸਾਰਿਆਂ ਦੇ ਅੰਦਰ ਵਿਆਪਕ ਹੈ, ਉਹ ਬਿਨਾਂ ਕਿਸੇ ਤੋਂ ਪੁੱਛੇ ਦੇ ਸਾਨੂੰ ਬਖ਼ਸ਼ਦਾ ਹੈ, ਅਰਥਾਤ ਉਸ ਦੀ ਦਰਗਾਹ ਵਿਚ ਕਿਸੇ ਦੀ ਸਿਫ਼ਾਰਸ਼ ਨਹੀਂ ਚਲਦੀ।

**ਝੂਠੇ ਕਉ ਨਾਹੀ ਪਤਿ ਨਾਉ।। ਕਬਹੁ ਨ ਸੂਚਾ ਕਾਲਾ ਕਾਉ।।**
**ਪਿੰਜਰਿ ਪੰਖੀ ਬੰਧਿਆ ਕੋਇ।। ਛੇਰੀਂ ਭਰਮੈ ਮੁਕਤਿ ਨ ਹੋਇ।।**
**ਤਉ ਛੂਟੈ ਜਾ ਖਸਮੁ ਛਡਾਏ।। ਗੁਰਮਤਿ ਮੇਲੇ ਭਗਤਿ ਦ੍ਰਿੜਾਏ।। ੭।।**[1]

***ਬਿਲਾਵਲ ਥਿਤੀ***

ਝੂਠੇ ਮਨੁੱਖ ਨੂੰ ਨਾਮ ਉਤੇ ਨਿਸਚਾ ਨਹੀਂ ਆਉਂਦਾ। ਕਾਲਾ ਕਾਂ ਸਦਾ ਗੰਦਾ ਹੀ ਰਹਿੰਦਾ ਹੈ। ਕੋਈ ਪੰਛੀ ਪਿੰਜਰੇ ਵਿਚ ਬੰਦ ਹੈ। ਦੋਹਾਂ ਸੀਖਾਂ ਵਿਚਾਲੇ ਇਕ ਵਿੱਥ ਤੋਂ ਦੂਜੀ ਵਿਥ ਤੀਕ ਫੜਫੜਾਂਦਿਆਂ ਉਹ ਪਿੰਜਰੇ ਵਿਚੋਂ ਨਿਕਲ ਨਹੀਂ ਸਕਦਾ। ਉਹ ਤਦੋਂ ਹੀ ਛੁਟ ਸਕਦਾ ਹੈ, ਜਦੋਂ ਮਾਲਿਕ ਹੀ ਪਿੰਜਰੇ ਦੀ ਖਿੜਕੀ ਖੋਲ੍ਹ ਕੇ ਉਸ ਨੂੰ ਛੁਡਾਏ। ਗੁਰੂ ਦੀ ਸਿੱਖਿਆ ਨਾਲ ਉਸ ਦਾ ਮੇਲ ਕਰਾਏ ਅਤੇ ਉਹ ਭਗਤੀ ਵਿਚ ਦ੍ਰਿੜ੍ਹ ਹੋ ਜਾਏ।

**ਸਪਤਮੀ ਸਤੁ ਸੰਤੋਖੁ ਸਰੀਰਿ। ਸਾਤ ਸਮੁੰਦ ਭਰੇ ਨਿਰਮਲ ਨੀਰਿ।।**
**ਮਜਨੁ ਸੀਲੁ ਸਚੁ ਰਿਦੈ ਵੀਚਾਰਿ। ਗੁਰ ਕੈ ਸਬਦਿ ਪਾਵੈ ਸਭਿ ਪਾਰਿ।।**
**ਮਨਿ ਸਾਚਾ ਮੁਖਿ ਸਾਚਉ ਭਾਇ। ਸਚੁ ਨੀਸਾਣੈ ਠਾਕ ਨ ਪਾਇ।।੯।।**[2]

***ਬਿਲਾਵਲ ਥਿਤੀ***

ਜਦੋਂ ਮਨੁੱਖ ਸੱਚ ਤੇ ਸੰਤੋਖ ਦਾ ਪੁਤਲਾ ਬਣ ਜਾਏ। ਅਤੇ ਉਸ ਦੇ ਸੱਤੇ ਸਮੁੰਦਰ (ਪੰਜ ਗਿਆਨ ਇੰਦ੍ਰੇ, ਮਨ ਅਤੇ ਬੁੱਧੀ) ਮੈਲ ਤੋਂ ਰਹਿਤ ਜਲ ਨਾਲ ਭਰੇ ਹੋਣ। ਚੰਗਾ ਸੁਭਾਵ ਉਸ ਦਾ ਇਸ਼ਨਾਨ ਹੋਵੇ ਅਤੇ ਹਿਰਦੇ ਦੇ ਵਿਚਾਰਾਂ ਵਿਚ ਸੱਚ ਹੀ ਹੋਵੇ। ਤਦੋਂ ਗੁਰੂ

---

1. ਆਦਿ ਗ੍ਰੰਥ, ਪੰਨਾ 839
2. ਆਦਿ ਗ੍ਰੰਥ, ਪੰਨਾ 839

ਦੇ ਸਬਦ ਦੁਆਰਾ ਉਸ ਨੂੰ ਸਾਰੀ ਗੱਲ ਸਪੱਸ਼ਟ ਹੋ ਜਾਵੇਗੀ। ਜਦੋਂ ਮਨ ਵਿਚ ਸੱਚੇ ਦਾ ਵਾਸ ਹੋ ਗਿਆ ਅਤੇ ਮੁਖੋਂ ਸੱਚੇ ਪ੍ਰੇਮ ਦੇ ਵਚਨ ਨਿਕਲਣ ਲਗੇ ਅਤੇ ਸੱਚ ਦਾ ਬਿੱਲਾ ਪ੍ਰਾਪਤ ਹੋ ਗਿਆ, ਫਿਰ ਕੋਈ ਰੋਕ ਉਸ ਦੇ ਰਾਹ ਵਿਚ ਨਹੀਂ ਰਹੇਗੀ।

**ਜੋਤਿ ਸਬਾਇਣੜੀਏ ਤ੍ਰਿਭਵਣ ਸਾਰੇ ਰਾਮ॥**
**ਘਟਿ ਘਟਿ ਰਵਿ ਰਹਿਆ ਅਲਖ ਅਪਾਰੇ ਰਾਮ॥**
**ਅਲਖ ਅਪਾਰ ਅਪਾਰੁ ਸਾਚਾ ਆਪੁ ਮਾਰਿ ਮਿਲਾਈਐ॥**
**ਹਉਮੈ ਮਮਤਾ ਲੋਭੁ ਜਾਲਹੁ ਸਬਦਿ ਮੈਲੁ ਚੁਕਾਈਐ॥**
**ਦਰਿ ਜਾਇ ਦਰਸਨੁ ਕਰੀ ਭਾਣੈ ਤਾਰਿ ਤਾਰਣਹਾਰਿਆ॥**
**ਹਰਿ ਨਾਮੁ ਅੰਮ੍ਰਿਤੁ ਚਾਖਿ ਤ੍ਰਿਪਤੀ ਨਾਨਕਾ ਉਰ ਧਾਰਿਆ॥੪॥੧॥**[1]

***ਬਿਲਾਵਲੁ ਮਹਲਾ ੧ ਛੰਤ ਦਖਣੀ***

ਬੇਅੰਤ ਅਤੇ ਅਲਖ ਨਿਰੰਕਾਰ ਹਰ ਇਕ ਸਰੀਰ ਵਿਚ ਵਿਆਪਕ ਹੈ। ਉਸ ਦੀ ਜੋਤਿ ਤਿੰਨਾਂ ਲੋਕਾਂ (ਸਾਰੇ ਪਸਾਰੇ) ਵਿਚ ਪਸਰੀ ਹੋਈ ਹੈ। ਉਹ ਅਲੱਖ ਹੈ। ਪਰੇ ਤੋਂ ਵੀ ਪਰੇ ਹੈ। ਉਹ ਸੱਚਾ ਨਿਰੰਕਾਰ ਹੈ। ਉਸ ਨਾਲ ਮੇਲ ਆਪੇ (ਖ਼ੁਦੀ) ਦਾ ਨਾਮ ਕਰ ਕੇ ਹੀ ਹੁੰਦਾ ਹੈ। ਹਉਮੈਂ, ਮੇਰੀ ਮੇਰੀ ਦਾ ਖ਼ਿਆਲ ਅਤੇ ਲੋਭ ਸਾੜ ਦਿਓ ਅਤੇ ਗੁਰੂ ਦੇ ਸ਼ਬਦ ਦੁਆਰਾ ਸਾਰੀ ਮੈਲ ਦੂਰ ਕਰ ਦਿਓ। ਹੇ ਤਾਰਣਹਾਰ ! ਮੈਨੂੰ ਆਪਣੀ ਕਿਰਪਾ ਦੁਆਰਾ ਪਾਰ ਪੁਚਾ ਤਾਂ ਜੋ ਮੈਂ ਤੇਰੇ ਦਰ ਤੇ ਪੁਜ ਕੇ ਤੇਰਾ ਦਰਸ਼ਨ ਕਰਾਂ। ਮੈਂ ਨਾਨਕ ਨੇ ਉਸ ਦੇ ਨਾਮ ਦਾ ਅੰਮ੍ਰਿਤ ਚਖ ਕੇ ਅਤੇ ਨਾਮ ਰਿਦੈ ਵਿਚ ਵਸਾ ਕੇ ਸ਼ਾਂਤੀ ਪ੍ਰਾਪਤ ਕਰ ਲਈ ਹੈ।

**ਸਭਨੀ ਘਟੀ ਸਹੁ ਵਸੈ ਸਹ ਬਿਨੁ ਘਟੁ ਨ ਕੋਇ॥**
**ਨਾਨਕ ਤੇ ਸੁਹਾਗਣੀ ਜਿਨ੍ਾ ਗੁਰਮੁਖਿ ਪਰਗਟੁ ਹੋਇ॥੧੯॥**[2]

***ਸਲੋਕ ਵਾਰਾਂ ਤੋਂ ਵਧੀਕ***

ਸਾਰਿਆਂ ਸਰੀਰਾਂ ਵਿਚ ਨਿਰੰਕਾਰ ਵਸਦਾ ਹੈ। ਉਸ ਤੋਂ ਬਿਨਾਂ ਕੋਈ ਸਰੀਰ ਨਹੀਂ। ਨਾਨਕ! ਉਹ ਆਤਮਾਵਾਂ ਭਾਗਾਂ ਵਾਲੀਆਂ ਹਨ, ਜਿਨ੍ਹਾਂ ਵਿਚ ਉਹ ਹਰ ਉਪਦੇਸ਼ ਦੁਆਰਾ ਪ੍ਰਤੱਖ ਹੋ ਜਾਂਦਾ ਹੈ।

**ਅੰਖੀ ਪਰਣੈ ਜੇ ਫਿਰਾਂ ਦੇਖਾਂ ਸਭੁ ਆਕਾਰੁ॥**
**ਪੁਛਾ ਗਿਆਨੀ ਪੰਡਿਤਾਂ ਪੁਛਾ ਬੇਦ ਬੀਚਾਰ॥**
**ਪੁਛਾ ਦੇਵਾਂ ਮਾਣਸਾਂ ਜੋਧ ਕਰਹਿ ਅਵਤਾਰ॥**
**ਸਿਧ ਸਮਾਧੀ ਸਭਿ ਸੁਣੀ ਜਾਇ ਦੇਖਾਂ ਦਰਬਾਰੁ॥**
**ਅਗੈ ਸਚਾ ਸਚਿ ਨਾਇ ਨਿਰਭਉ ਭੈ ਵਿਣੁ ਸਾਰੁ॥**
**ਹੋਰ ਕਚੀ ਮਤੀ ਕਚੁ ਪਿਚੁ ਅੰਧਿਆ ਅੰਧੁ ਬੀਚਾਰੁ॥**
**ਨਾਨਕ ਕਰਮੀ ਬੰਦਗੀ ਨਦਰਿ ਲੰਘਾਏ ਪਾਰਿ॥**[3]

***ਵਾਰ ਸਾਰੰਗ ਸਲੋਕ ੨ ਪਉੜੀ ੧੧***

---

1. ਆਦਿ ਗ੍ਰੰਥ, ਪੰਨਾ 843
2. ਆਦਿ ਗ੍ਰੰਥ, ਪੰਨਾ 1412
3. ਆਦਿ ਗ੍ਰੰਥ, ਪੰਨੇ 1241-1242

ਜੇ ਮੈਂ ਸਾਰੀ ਰਚਨਾ ਅੱਖੀਆਂ ਦੇ ਭਾਰ ਫਿਰ ਕੇ ਵੇਖ ਲਵਾਂ। ਗਿਆਨੀ ਪੰਡਿਤਾਂ ਪਾਸੋਂ ਪੁੱਛ ਪੁੱਛ ਕੇ ਵੇਦਾਂ ਦੇ ਵਿਚਾਰ ਸੁਣ ਲਵਾਂ। ਦੇਵਤਿਆਂ ਅਤੇ ਉਨ੍ਹਾਂ ਮਨੁੱਖਾਂ ਤੋਂ ਵੀ ਪੁੱਛਾਂ ਜੋ ਜੋਧਿਆਂ ਨੂੰ ਅਵਤਾਰ ਆਖਦੇ ਹਨ। ਸਿਧਾਂ ਦੇ ਸਮਾਧੀ ਦੇ ਅਨੁਭਵ ਸੁਣ ਲਵਾਂ ਫਿਰ ਪਰਮਾਤਮਾ ਦਾ ਦਰਬਾਰ ਦੇਖਾਂ। ਤਾਂ ਪਤਾ ਲਗਦਾ ਹੈ ਕਿ ਅੱਗੇ ਉਹੀ ਸੱਚਾ ਹੈ, ਜਿਸ ਨੇ ਸੱਚੇ ਨਾਮ ਨੂੰ ਗ੍ਰਹਿਣ ਕੀਤਾ। ਨਿਰਭਉ ਦਾ ਨਾਮ ਜਪ ਕੇ ਉਸ ਦਾ ਭੈ ਦੂਰ ਹੋ ਗਿਆ ਹੈ ਤੇ ਉਹੀ ਸ੍ਰੇਸ਼ਟ ਹੈ। ਹੋਰ ਜਿਹੜੇ ਅੰਨ੍ਹੇ ਹਨ, ਭਾਵ ਜਿਨ੍ਹਾਂ ਉਸ ਦਾ ਦੀਦਾਰ ਨਹੀਂ ਕੀਤਾ, ਉਨ੍ਹਾਂ ਦੇ ਵਿਚਾਰ ਵੀ ਅੰਨ੍ਹੇ ਹਨ ਅਤੇ ਉਪਦੇਸ਼ ਵੀ ਕੱਚੇ। ਨਾਨਕ! ਚੰਗੇ ਕਰਮ, ਉਸ ਦੀ ਭਗਤੀ ਤੇ ਉਸ ਦੀ ਕਿਰਪਾ ਹੀ ਇਸ ਸੰਸਾਰ ਤੋਂ ਪਾਰ ਕਰਦੀ ਹੈ।

## ਭਾਗ ਦੂਜਾ

# ਜੀਵਨ ਦਾ ਲਕਸ਼

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ।।
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।।[1]

*(ਆਦਿ ਗ੍ਰੰਥ ,ਪੰਨਾ 8)*

1 ਜਿਨ੍ਹਾਂ ਨੇ ਪਰਮਾਤਮਾ ਦੇ ਨਾਮ ਵਿਚ ਲਿਵ ਲਾਈ ਅਤੇ ਜੋ ਕੰਮ ਉਨ੍ਹਾਂ ਦੇ ਸਪੁਰਦ ਸੀ ਉਹ ਮਿਹਨਤ ਨਾਲ ਸਿਰੇ ਚੜ੍ਹਾਇਆ। ਉਨ੍ਹਾਂ ਦੇ ਮੁਖ ਦਰਗਾਹ ਵਿਚ ਉੱਜਲੇ ਹੋਏ ਭਾਵ ਉਨ੍ਹਾਂ ਮਾਣ ਪ੍ਰਾਪਤ ਕੀਤਾ ਅਤੇ ਨਾਲ ਹੀ ਜੋ ਉਨ੍ਹਾਂ ਦੀ ਸਿਖਿਆ ਤੇ ਤੁਰੇ ਉਹ ਵੀ ਮੁਕਤ ਹੋ ਗਏ।

# ਸਭ ਮਨੁੱਖਾਂ ਲਈ ਮੁਕਤੀ ਦਾ ਰਾਹ ਇਕੋ ਹੈ

ਦਰਸਨ ਕੀ ਪਿਆਸ ਜਿਸੁ ਨਰ ਹੋਇ॥ ਏਕਤੁ ਰਾਚੈ ਪਰਹਰਿ ਦੋਇ॥
ਦੂਰਿ ਦਰਦੁ ਮਥਿ ਅੰਮ੍ਰਿਤੁ ਖਾਇ॥ ਗੁਰਮੁਖਿ ਬੂਝੈ ਏਕ ਸਮਾਇ॥੧॥
ਤੇਰੇ ਦਰਸਨ ਕਉ ਕੇਤੀ ਬਿਲਲਾਇ॥
ਵਿਰਲਾ ਕੋ ਚੀਨਸਿ ਗੁਰ ਸਬਦਿ ਮਿਲਾਇ॥੧॥ਰਹਾਉ॥
ਬੇਦ ਵਖਾਣਿ ਕਹਹਿ ਇਕੁ ਕਹੀਐ॥ ਓਹੁ ਬੇਅੰਤ ਅੰਤੁ ਕਿਨਿ ਲਹੀਐ॥
ਏਕੋ ਕਰਤਾ ਜਿਨਿ ਜਗੁ ਕੀਆ॥ ਬਾਝੁ ਕਲਾ ਧਰਿ ਗਗਨੁ ਧਰੀਆ॥੨॥
ਏਕੋ ਗਿਆਨੁ ਧਿਆਨੁ ਧੁਨਿ ਬਾਣੀ॥ ਏਕੁ ਨਿਰਾਲਮੁ ਅਕਥ ਕਹਾਣੀ॥
ਏਕੋ ਸਬਦੁ ਸਚਾ ਨੀਸਾਣੁ॥ ਪੂਰੇ ਗੁਰ ਤੇ ਜਾਣੈ ਜਾਣੁ॥੩॥
ਏਕੋ ਧਰਮੁ ਦ੍ਰਿੜੈ ਸਚੁ ਕੋਈ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ॥
ਅਨਹਦਿ ਰਾਤਾ ਏਕ ਲਿਵ ਤਾਰ॥ ਓਹੁ ਗੁਰਮੁਖਿ ਪਾਵੈ ਅਲਖ ਅਪਾਰ॥
ਏਕੋ ਤਖਤੁ ਏਕੋ ਪਾਤਿਸਾਹੁ॥ ਸਰਬੀ ਥਾਈ ਵੇਪਰਵਾਹੁ॥
ਤਿਸ ਕਾ ਕੀਆ ਤ੍ਰਿਭਵਣ ਸਾਰੁ॥ ਓਹੁ ਅਗਮੁ ਅਗੋਚਰੁ ਏਕੰਕਾਰੁ॥੫॥
ਏਕਾ ਮੂਰਤਿ ਸਾਚਾ ਨਾਉ॥ ਤਿਥੈ ਨਿਬੜੈ ਸਾਚੁ ਨਿਆਉ॥
ਸਾਚੀ ਕਰਣੀ ਪਤਿ ਪਰਵਾਣੁ॥ ਸਾਚੀ ਦਰਗਹ ਪਾਵੈ ਮਾਣੁ॥੬॥
ਏਕਾ ਭਗਤਿ ਏਕੋ ਹੈ ਭਾਉ॥ ਬਿਨੁ ਭੈ ਭਗਤੀ ਆਵਉ ਜਾਉ॥
ਗੁਰ ਤੇ ਸਮਝਿ ਰਹੈ ਮਿਹਮਾਣੁ॥ ਹਰਿ ਰਸਿ ਰਾਤਾ ਜਨੁ ਪਰਵਾਣੁ॥੭॥
ਇਤ ਉਤ ਦੇਖਉ ਸਹਜੇ ਰਾਵਉ॥ ਤੁਝ ਬਿਨੁ ਠਾਕੁਰ ਕਿਸੈ ਨ ਭਾਵਉ॥
ਨਾਨਕ ਹਉਮੈ ਸਬਦਿ ਜਲਾਇਆ॥ ਸਤਿਗੁਰਿ ਸਾਚਾ ਦਰਸੁ ਦਿਖਾਇਆ॥੮॥੩॥[1]

*ਬਸੰਤੁ ਅਸਟਪਦੀਆ*

ਜਿਸ ਮਨੁੱਖ ਨੂੰ ਈਸ਼ਵਰ ਦੇ ਦਰਸ਼ਨ ਦੀ ਤਾਘ ਹੋਵੇ ਉਹ ਦ੍ਵੈਤ ਤਿਆਗ ਕੇ ਇਕ ਨਾਲ ਪ੍ਰੇਮ ਕਰੇ। ਉਹ (ਮਥਿ) ਜਿਹਵਾ ਨਾਲ ਜਪ ਜਪ ਕੇ ਜਦੋਂ ਨਾਮ ਅੰਮ੍ਰਿਤ ਖਾਏਗਾ ਉਸ ਦੇ ਦਰਦ ਦੂਰ ਹੋ ਜਾਣਗੇ। ਗੁਰੂ ਦੁਆਰਾ ਸਮਝ ਕੇ ਉਹ ਇਕ ਈਸ਼ਵਰ ਵਿਚ ਸਮਾਅ ਜਾਏਗਾ। ਤੇਰੇ ਦਰਸ਼ਨ ਲਈ ਬਹੁਤ ਲੋਕ ਤੜਪ ਰਹੇ ਹਨ. ਪਰ ਕਿਸੇ ਵਿਰਲੇ ਨੂੰ ਇਹ ਪਛਾਣ ਹੁੰਦੀ ਹੈ ਕਿ ਗੁਰ ਸ਼ਬਦ ਦੁਆਰਾ ਮੇਲ ਹੁੰਦਾ ਹੈ। ਜਿਸ ਇਕ ਬਾਬਤ ਵੇਦ ਦੱਸਦੇ ਹਨ ਉਸ ਦਾ ਨਾਮ ਜਪੀਏ। ਉਹ ਬੇਅੰਤ ਹੈ। ਕਿਸੇ ਨੇ ਉਹਦਾ ਅੰਤ ਨਹੀਂ ਪਾਇਆ। ਇਕੋ ਹੀ ਰਚਨਹਾਰ ਹੈ ਜਿਸ ਨੇ ਸੰਸਾਰ ਰਚਿਆ ਅਤੇ ਧਰਤੀ ਤੇ ਆਕਾਸ਼ ਬਿਨਾਂ ਆਸਰੇ ਖੜਾ ਕੀਤਾ ਹੈ। ਬਾਣੀ ਦੀ ਧੁਨੀ ਉਸ ਇਕ ਦਾ ਗਿਆਨ ਹੈ ਅਤੇ ਉਸ ਦਾ ਧਿਆਨ ਹੈ। ਉਹ ਕਿਸੇ ਦੇ ਆਸਰੇ ਨਹੀਂ। ਉਸ ਦੀ ਕਥਾ ਬਿਆਨ ਨਹੀਂ ਹੋ ਸਕਦੀ। ਪੂਰੇ ਗੁਰੂ ਤੋਂ ਉਸ ਜਾਣਨ ਜੋਗ ਨੂੰ ਜਾਣੋ। ਗੁਰੂ ਦਾ ਸ਼ਬਦ ਹੀ ਉਸ ਦਾ ਠੀਕ ਪਤਾ ਦਿੰਦਾ ਹੈ। ਸਭ ਲਈ ਧਰਮ ਇਕੋ ਹੈ ਸਚ ਨੂੰ ਦ੍ਰਿੜ੍ਹ ਕਰਨ। ਜੋ ਇਸ ਗੁਰਮਤਿ ਨੂੰ ਧਾਰਨ ਕਰਦਾ ਹੈ ਹਰ ਜੁਗ ਵਿਚ ਪੂਰਨਤਾ ਪ੍ਰਾਪਤ ਕਰਦਾ ਹੈ। ਜਿਹੜਾ ਨਾਸਰਹਿਤ

1. ਆਦਿ ਗ੍ਰੰਥ, ਪੰਨੇ 1188-1189

ਸਿਖਿਆ ਵਿਚ ਇਕ ਰਸ ਆਪਣੀ ਲਿਵ ਜੋੜਦਾ ਹੈ ਉਹੋ ਗੁਰਮੁਖ ਅਲਖ ਅਤੇ ਬੇਅੰਤ ਨੂੰ ਪ੍ਰਾਪਤ ਕਰ ਲੈਂਦਾ ਹੈ। ਤਖ਼ਤ ਵੀ ਇਕੋ ਅਤੇ ਪਾਤਸ਼ਾਹ ਵੀ ਇਕੋ ਹੈ। ਉਹ ਸਰਵਵਿਆਪਕ ਹੁੰਦਾ ਵੀ ਅਲੇਪ ਹੈ। ਇਹ ਤ੍ਰਿਲੋਕੀ ਉਸੇ ਪਰਮ ਤੱਤ ਨੇ ਰਚੀ ਹੈ ਜੋ ਕੇਵਲ ਇਕ ਹੈ, ਜਿਸ ਦੀ ਥਾਹ ਕੋਈ ਲੈ ਨਹੀਂ ਸਕਦਾ ਅਤੇ ਇੰਦਰੀਆਂ ਦਾ ਵਿਸ਼ਾ ਨਹੀਂ। ਸੱਚਾ ਨਾਮ ਹੀ ਉਸ ਦੀ ਇਕ ਮੂਰਤੀ ਹੈ। ਉਸ ਦੀ ਦਰਗਾਹ ਵਿਚ ਠੀਕ ਠੀਕ ਨਿਆਂ ਹੁੰਦਾ ਹੈ। ਸੱਚੇ ਕਰਮ ਅਤੇ ਨਿਸਚਾ ਇਕੋ ਹੀ ਉਥੇ ਕਬੂਲ ਹਨ। ਇਨ੍ਹਾਂ ਨਾਲ ਹੀ ਸੱਚੀ ਦਰਗਾਹ ਵਿਚ ਇੱਜ਼ਤ ਮਿਲਦੀ ਹੈ। ਇਕੋ ਹੀ ਉਸ ਦੀ ਭਗਤੀ ਇਹੋ ਹੀ ਪ੍ਰੇਮ ਹੈ। ਉਸ ਦੇ ਭੈ ਤੇ ਭਗਤੀ ਬਿਨਾਂ ਆਵਾਗਵਨ ਵਿਚ ਮਨੁੱਖ ਭਟਕਦਾ ਰਹਿੰਦਾ ਹੈ। ਜੋ ਗੁਰੂ ਪਾਸੋਂ ਸਮਝ ਕੇ ਇਥੇ ਪ੍ਰਾਹੁਣਿਆਂ ਵਾਂਗ ਗੁਜ਼ਰਾਨ ਕਰਦਾ ਹੈ ਅਤੇ ਹਰੀ ਦੇ ਪ੍ਰੇਮ ਵਿਚ ਰੰਗਿਆ ਹੈ ਉਹੋ ਹੀ ਕਬੂਲ ਹੋਵੇਗਾ। ਸਰਵ ਥਾਂ ਵਿਆਪਕ ਵੇਖ ਮੈਂ ਸਹਿਜ ਸੁਭਾਅ ਤੈਨੂੰ ਪਿਆਰ ਕਰਦਾ ਹਾਂ। ਹੇ ਮਾਲਿਕ: ਤੇਰੇ ਬਿਨਾਂ ਮੇਰਾ ਪ੍ਰੇਮ ਕਿਸੇ ਨਾਲ ਨਹੀਂ।

**ਬਦਫੈਲੀ ਗੈਬਾਨਾ ਖਸਮੁ ਨ ਜਾਣਈ। ਸੋ ਕਹੀਐ ਦੇਵਾਨਾ ਆਪੁ ਨ ਪਛਾਣਈ।।**
**ਕਲਹਿ ਬੁਰੀ ਸੰਸਾਰਿ ਵਾਦੇ ਖਪੀਐ। ਵਿਣੁ ਨਾਵੈ ਵੇਕਾਰਿ ਭਰਮੇ ਪਚੀਐ।।**
**ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ। ਕੁਫਰ ਗੋਅ ਕੁਫਰਾਣੈ ਪਇਆ ਦਝਸੀ।।**
**ਸਭ ਦੁਨੀਆ ਸੁਬਹਾਨੁ ਸਚਿ ਸਮਾਈਐ। ਸਿਝੈ ਦਰਿ ਦੀਵਾਨਿ ਆਪੁ ਗਵਾਈਐ।।੯।।**[1]

***ਵਾਰ ਮਾਝ ਪਉੜੀ ੯***

ਨਾਨਕ! ਜਿਨ੍ਹਾਂ ਸਬਦ ਦੁਆਰਾ ਹਉਮੈ ਨੂੰ ਨਾਸ ਕਰ ਦਿਤਾ ਹੈ। ਸਤਿਗੁਰੂ ਨੇ ਉਹਨਾਂ ਨੂੰ ਸੱਚੇ ਦਾ ਦਰਸ਼ਨ ਕਰਾ ਦਿਤਾ ਹੈ। ਜੋ ਲੁਕ ਕੇ ਪਾਪ ਕਰਦੇ ਹਨ ਉਹ ਮਾਲਿਕ ਨੂੰ ਨਹੀਂ ਜਾਣਦੇ। ਉਸ ਨੂੰ ਬਾਵਰਾ ਆਖਦੇ ਹਨ ਜਿਸ ਨੂੰ ਆਪਣੇ ਆਪ ਦੀ ਪਛਾਣ ਨਹੀਂ। ਸੰਸਾਰ ਵਿਚ ਝਗੜਾ ਕਰਨਾ ਬੁਰੀ ਗੱਲ ਹੈ। ਵਾਦ ਨਾਸ ਦਾ ਕਾਰਨ ਬਣ ਜਾਂਦਾ ਹੈ। ਬਿਨਾਂ ਨਾਮ ਦੇ ਜੀਵਨ ਬੇਕਾਰ ਹੈ। ਮਨੁੱਖ ਭਰਮ ਵਿਚ ਫਸਿਆ ਰਹਿੰਦਾ ਹੈ। ਰਾਹ ਦੋ ਹਨ (ਨੇਕੀ ਤੇ ਬਦੀ) ਪਰ ਜੋ ਇਕ ਰੱਬ ਨੂੰ ਜਾਣਦਾ ਹੈ ਕਿ ਉਹ ਕਾਮਯਾਬ ਹੋਏਗਾ। ਜੋ ਰੱਬ ਮੁਨਕਰ ਹੈ ਉਹ ਆਪਣੇ ਕੁਫ਼ਰ ਵਿਚ ਹੀ ਸੜੇਗਾ। ਸਾਰੀ ਦੁਨੀਆ ਉਸਤਤਿ ਕਰਦੀ ਹੈ ਜਦੋਂ ਸੱਚ ਵਿਚ ਲੀਨ ਹੋ ਜਾਈਏ। ਖੁਦੀ ਗਵਾ ਦੇਣ ਨਾਲ ਰੱਬ ਦੀ ਦਰਗਾਹ ਵਿਚ ਸਫ਼ਲਤਾ ਮਿਲਦੀ ਹੈ।

**ਸੋ ਬ੍ਰਹਮਣੁ ਜੋ ਬਿੰਦੈ ਬ੍ਰਹਮੁ।। ਜਪੁ ਤਪੁ ਸੰਜਮੁ ਕਮਾਵੈ ਕਰਮੁ।।**
**ਸੀਲ ਸੰਤੋਖ ਕਾ ਰਖੈ ਧਰਮੁ। ਬੰਧਨ ਤੋੜੈ ਹੋਵੈ ਮੁਕਤੁ।।**
**ਸੋਈ ਬ੍ਰਹਮਣੁ ਪੂਜਣ ਜੁਗਤੁ।।੧੬।।**[2]

***ਸਲੋਕ ਵਾਰਾਂ ਤੋਂ ਵਧੀਕ***

---

1. ਆਦਿ ਗ੍ਰੰਥ, ਪੰਨਾ 142
2. ਆਦਿ ਗ੍ਰੰਥ, ਪੰਨਾ 1411

ਬ੍ਰਾਹਮਣ ਉਹੀ ਹੈ ਜੋ ਬ੍ਰਹਮ ਨੂੰ ਜਾਣਦਾ ਹੈ। ਅਤੇ ਜਪ, ਤਪ, ਸੰਜਮ ਤੇ ਹੋਰ ਕਰਮ ਇਸੇ ਲਈ ਕਰਦਾ ਹੈ, ਉਹ ਸੰਤੋਖ ਅਤੇ ਚੰਗੇ ਸੁਭਾਅ ਦਾ ਧਰਮ ਸਦਾ ਨਿਬਾਹੁੰਦਾ ਹੈ। ਸਾਰੇ ਬੰਧਨ (ਭਰਮ ਦੇ) ਤੋੜ ਕੇ ਮੁਕਤ ਹੋ ਜਾਂਦਾ ਹੈ। ਅਜਿਹਾ ਬ੍ਰਾਹਮਣ ਪੂਜਣ ਯੋਗ ਹੈ।

**ਖਤ੍ਰੀ ਸੋ ਜੁ ਕਰਮਾ ਕਾ ਸੂਰੁ॥ ਪੁੰਨ ਦਾਨ ਕਾ ਕਰੈ ਸਰੀਰੁ॥**
**ਖੇਤੁ ਪਛਾਣੈ ਬੀਜੈ ਦਾਨੁ॥ ਸੋ ਖਤ੍ਰੀ ਦਰਗਹ ਪਰਵਾਣੁ॥**
**ਲਬੁ ਲੋਭੁ ਜੇ ਕੂੜੁ ਕਮਾਵੈ॥ ਅਪਣਾ ਕੀਤਾ ਆਪੇ ਪਾਵੈ॥੭॥**[1]

*ਸਲੋਕ ਵਾਰਾਂ ਤੋਂ ਵਧੀਕ*

ਕਸ਼ੱਤਰੀ ਉਹੀ ਹੈ ਜੋ ਦਲੇਰੀ ਦੇ ਕੰਮ ਕਰਦਾ ਹੈ। ਉਹ ਪੁੰਨ ਦਾਨ ਦਾ ਪੁਤਲਾ ਹੈ। ਜੋ ਕਸ਼ੱਤਰੀ ਅਧਿਕਾਰੀ ਵੇਖ ਕੇ ਦਾਨ ਦਿੰਦਾ ਹੈ ! ਉਹ ਰੱਬ ਦੀ ਦਰਗਾਹ ਵਿਚ ਮਕਬੂਲ ਹੈ ! ਪਰ ਜੋ ਲੋਭ ਲਾਲਚ ਵਿਚ ਪੈ ਕੇ ਕੂੜ ਕਮਾਉਂਦਾ ਹੈ ਉਹ ਆਪਣੇ ਕਰਮਾਂ ਦਾ ਫਲ ਆਪੇ ਭੋਗੇਗਾ।

**ਕਾਇਆ ਕਾਗਦੁ ਮਨੁ ਪਰਵਾਣਾ॥ ਸਿਰ ਕੇ ਲੇਖ ਨ ਪੜੈ ਇਆਣਾ॥**
**ਦਰਗਹ ਘੜੀਅਹਿ ਤੀਨੇ ਲੇਖ॥ ਖੋਟਾ ਕਾਮਿ ਨਾ ਆਵੈ ਵੇਖੁ॥**
**ਨਾਨਕ ਜੇ ਵਿਚਿ ਰੁਪਾ ਹੋਇ॥ ਖਰਾ ਖਰਾ ਆਖੈ ਸਭੁ ਕੋਇ॥੧॥ਰਹਾਉ॥**
**ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥**
**ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥੨॥**
**ਸੋ ਜੋਗੀ ਜੋ ਜੁਗਤਿ ਪਛਾਣੈ॥ ਗੁਰ ਪਰਸਾਦੀ ਏਕੋ ਜਾਣੈ॥**
**ਕਾਜੀ ਸੋ ਜੋ ਉਲਟੀ ਕਰੈ॥ ਗੁਰ ਪਰਸਾਦੀ ਜੀਵਤੁ ਮਰੈ॥**
**ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ॥ ਆਪਿ ਤਰੈ ਸਗਲੇ ਕੁਲ ਤਾਰੈ॥੩॥**
**ਦਾਨਸਬੰਦੁ ਸੋਈ ਦਿਲਿ ਧੋਵੈ॥ ਮੁਸਲਮਾਣੁ ਸੋਈ ਮਲੁ ਖੋਵੈ॥**
**ਪੜਿਆ ਬੂਝੈ ਸੋ ਪਰਵਾਣੁ॥ ਜਿਸੁ ਸਿਰਿ ਦਰਗਹ ਕਾ ਨੀਸਾਣੁ॥੪॥੫॥੭॥**[2]

*ਧਨਾਸਰੀ ਮਹਲਾ ੧*

ਸਰੀਰਕ ਕਿਰਿਆ ਮਨ ਰੂਪੀ ਕਾਗ਼ਜ਼ ਤੇ ਪਰਵਾਨਾ ਲਿਖ ਦਿੰਦੀ ਹੈ। (ਮਨ ਦੀਆਂ ਰੁਚੀਆਂ ਰੂਪੀ) ਮੱਥੇ ਦੇ ਲੇਖਾਂ ਨੂੰ ਮੂਰਖ ਨਹੀਂ ਪੜ੍ਹਦਾ। ਇਹ ਲੇਖ ਦਰਗਾਹ ਵਿਚ ਘੜੇ ਜਾਂਦੇ ਹਨ। ਖੋਟਾ ਸਿੱਕਾ ਕੰਮ ਨਹੀਂ ਆਉਂਦਾ। ਨਾਨਕ ! ਜੇ ਸਿੱਕੇ ਵਿਚ ਚਾਂਦੀ ਹੋਵੇ ਤਾਂ ਉਸ ਨੂੰ ਸਾਰੇ ਹੀ ਖਰਾ ਆਖਣਗੇ। ਕਾਜ਼ੀ ਝੂਠ ਬੋਲ ਕੇ ਹਰਾਮ ਖਾਂਦੇ ਹਨ। ਬ੍ਰਾਹਮਣ ਜੀਵਾਂ ਨੂੰ ਮਾਰ ਨਹਾ ਧੋ ਕੇ ਆਪਣੇ ਆਪ ਨੂੰ ਪਵਿੱਤਰ ਸਮਝਦੇ ਹਨ। ਜੋਗੀ ਅੰਨ੍ਹੇ ਜੋਗ ਦੀ ਰਹਿਤ ਨਹੀਂ ਜਾਣਦੇ। ਤਿੰਨੇ ਹੀ ਸਮਾਜ ਨੂੰ ਉਜਾੜ ਵਿਚ ਲੈ ਜਾ ਰਹੇ ਹਨ। ਜੋਗੀ ਉਹ ਹੈ ਜੋ ਠੀਕ ਰਹਿਤ ਤੋਂ ਜਾਣੂ ਹੋ ਕੇ ਗੁਰੂ ਦੀ ਕਿਰਪਾ ਦੁਆਰਾ ਇਕ ਦਾ ਗਿਆਨ ਪ੍ਰਾਪਤ ਕਰੇ। ਅਸਲੀ ਕਾਜ਼ੀ ਉਹ ਹੈ ਜੋ ਦੁਨੀਆ ਵਲੋਂ ਆਪਣੀ ਰੁਚੀ ਹਟਾਵੇ ਅਤੇ ਗੁਰੂ ਦੀ ਕਿਰਪਾ ਦੁਆਰਾ ਜੀਉਂਦਿਆਂ ਹੀ ਖ਼ੁਦੀ ਨੂੰ ਮਾਰ ਦੇਵੇ। ਬ੍ਰਾਹਮਣ ਉਹ ਹੈ ਜੋ ਬ੍ਰਹਮ ਦਾ ਖ਼ਿਆਲ ਕਰੇ। ਉਹ ਆਪ ਵੀ ਤਰ ਜਾਏਗਾ ਅਤੇ ਕਈ ਪੀੜ੍ਹੀਆਂ

1. ਆਦਿ ਗ੍ਰੰਥ, ਪੰਨਾ 1411
2. ਆਦਿ ਗ੍ਰੰਥ, ਪੰਨਾ 662

ਵੀ ਤਾਰ ਦੇਵੇਗਾ। ਸਿਆਣਾ ਉਹ ਹੈ ਜੋ ਆਪਣਾ ਦਿਲ ਧੋ ਸੁਟੇ। ਮੁਸਲਮਾਨ ਉਹੀ ਹੈ ਜੋ ਆਪਣੇ ਮਨ ਦੀ ਮੈਲ ਲਾਹ ਦੇਵੇ। ਉਹੋ ਪੜ੍ਹਿਆ ਹੋਇਆ ਕਬੂਲਿਆ ਜਾਵੇਗਾ ਜੋ ਜੋ ਪੜ੍ਹਦਾ ਹੈ ਉਸ ਨੂੰ ਸਮਝੇ ਅਤੇ ਜਿਸ ਦੇ ਸਿਰ ਤੇ ਨਿਰੰਕਾਰ ਦੀ ਦਰਗਾਹ ਵਿਚ ਪ੍ਰਵਾਨਗੀ ਦਾ ਚਿੰਨ੍ਹ ਹੋਵੇ।

## ਸਾਰੇ ਮਨੁੱਖ ਇਕੋ ਜਿਹੇ ਹਨ

**ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ॥**
**ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ॥**
**ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ॥੬॥੧੪॥**[1]

*ਸਿਰੀ ਰਾਗੁ ਅਸਟਪਦੀਆਂ*

ਸਭ ਨੂੰ ਉੱਚਾ ਕਹਿਣਾ ਚਾਹੀਦਾ ਹੈ। ਮੈਨੂੰ ਨੀਚ ਕੋਈ ਨਹੀਂ ਦਿਸਦਾ। ਇਕ ਨਿਰੰਕਾਰ ਨੇ ਸਾਰੇ ਸਰੀਰ ਸਾਜੇ ਹਨ ਅਤੇ ਸਾਰੇ ਸੰਸਾਰ ਵਿਚ ਇਕੋ ਹੀ ਚਾਨਣ ਪਸਰਿਆ ਹੋਇਆ ਹੈ। ਇਹ ਸਚਾਈ ਉਸ ਦੀ ਬਖ਼ਸ਼ਿਸ਼ ਨਾਲ ਮਿਲਦੀ ਹੈ। ਉਸ ਦੀ ਮਿਹਰ ਕੋਈ ਮੇਟ ਨਹੀਂ ਸਕਦਾ।

**ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥**
**ਆਪਹੁ ਜੇ ਕੋ ਭਲਾ ਕਹਾਏ॥ ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਇ॥੧॥**[2]

***ਵਾਰ ਸਿਰੀ ਰਾਗੁ ਸਲੋਕ ੧ ਪਉੜੀ ੩***

ਜਾਤ ਫ਼ਜ਼ੂਲ ਹੈ। ਦੁਨੀਆ ਵਿਚ ਵਡਿਆਈ ਹੋਣੀ ਫ਼ਜ਼ੂਲ ਹੈ। ਸਾਰੇ ਜੀਵ ਉਸ ਇਕ ਦੀ ਛਾਂ ਹੇਠਾਂ ਹਨ। ਜੇ ਕੋਈ ਆਪਣੇ ਆਪ ਨੂੰ ਭਲਾ ਅਖਵਾਉਂਦਾ ਹੈ, ਇਹ ਤਦੋਂ ਹੀ ਮਾਲੂਮ ਹੋਵੇਗਾ ਹੇ ਨਾਨਕ ! ਜਦੋਂ ਦਰਗਾਹੇ ਲੇਖੇ ਵਿਚ ਉਸ ਨੂੰ ਇੱਜ਼ਤ ਮਿਲੇਗੀ।

**ਜਾਤੀ ਦੈ ਕਿਆ ਹਥਿ ਸਚੁ ਪਰਖੀਐ॥ ਮਹੁਰਾ ਹੋਵੈ ਹਥਿ ਮਰੀਐ ਚਖੀਐ॥**
**ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ॥ ਹੁਕਮੁ ਮੰਨੈ ਸਿਰਦਾਰੁ ਦਰਿ ਦੀਬਾਣੀਐ॥**
**ਫੁਰਮਾਨੀ ਹੈ ਕਾਰ ਖਸਮਿ ਪਠਾਇਆ॥ ਤਬਲਬਾਜ ਬੀਚਾਰ ਸਬਦਿ ਸੁਣਾਇਆ॥**
**ਇਕਿ ਹੋਏ ਅਸਵਾਰ ਇਕਨਾ ਸਾਖਤੀ॥ ਇਕਨੀ ਬਧੇ ਭਾਰ ਇਕਨਾ ਤਾਖਤੀ॥**[3]

***ਵਾਰ ਮਾਝ ਪਉੜੀ ੧੦***

ਜਾਤ ਪਾਤ ਦੇ ਵਸ ਵਿਚ ਕੁਝ ਨਹੀਂ। ਸੱਚ ਦੀ ਪਰਖ ਹੋਣੀ ਹੈ। ਜੋ ਵੀ ਜ਼ਹਿਰ ਖਾਏਗਾ ਮਰੇਗਾ। ਹੁਕਮ ਸੱਚੇ ਨਿਰੰਕਾਰ ਦਾ ਜੁਗੋ ਜੁਗ ਚਲਦਾ ਹੈ। ਉਸ ਦੀ ਦਰਗਾਹ ਵਿਚ ਉਹ ਸਰਦਾਰ ਹੈ ਜਿਸ ਨੇ ਹੁਕਮ ਮੰਨਿਆ ਹੈ ਨਗਾਰਚੀ ਨੇ ਸ਼ਬਦ ਦੁਆਰਾ ਇਹ ਵਿਚਾਰ ਪ੍ਰਗਟ ਸੁਣਾ ਦਿਤਾ ਹੈ। ਮਾਲਿਕ ਨੇ ਇਹੋ ਕਾਰ ਕਰਨ ਲਈ ਮੈਨੂੰ ਭੇਜਿਆ ਹੈ। ਕੋਈ

---

1. ਆਦਿ ਗ੍ਰੰਥ, ਪੰਨਾ 62
2. ਆਦਿ ਗ੍ਰੰਥ, ਪੰਨਾ 83
3. ਆਦਿ ਗ੍ਰੰਥ, ਪੰਨਾ 142

ਤਾਂ ਰਾਹ ਤੇ ਤੁਰਨ ਲਈ ਸਵਾਰ ਹੋ ਗਏ ਹਨ। ਕੋਈ ਕਾਠੀਆਂ ਪਾ ਰਹੇ ਹਨ। ਕਈਆਂ ਭਾਰ ਬੰਨ੍ਹ ਲਏ ਹਨ। ਕਈਆਂ ਦੌੜਨਾ ਆਰੰਭ ਦਿਤਾ ਹੈ।

## ਪਰਮਾਤਮਾ ਨਾਲ ਮੇਲ ਦਾ ਠੀਕ ਰਸਤਾ

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥**
**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥**
**ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥**
**ਆਦੇਸੁ ਤਿਸੈ ਆਦੇਸੁ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥**[1]

*ਜਪੁ ਪਉੜੀ।੨੮॥*

ਸੰਤੋਖ ਦੀਆਂ ਮੁੰਦ੍ਰਾਂ ਪਾ ਕੇ ਜਤਨ (ਮਿਹਨਤ) ਦਾ ਖਪਰ ਤੇ ਝੋਲੀ ਬਣਾ ਅਤੇ ਧਿਆਨ ਦੀ ਸ੍ਵਾਹ ਮਲ। ਇਸ ਖ਼ਿਆਲ, ਕਿ ਕਾਇਆ ਕਾਲ ਨਾਲ ਮੰਗੀ ਹੋਈ ਹੈ (ਅਤੇ ਉਹ ਇਸ ਨੂੰ ਵਿਆਹ ਕੇ ਲੈ ਜਾਏਗਾ) ਦੀ, ਗੋਦੜੀ ਪਹਿਨ ਅਤੇ ਰੱਬ ਉਪਰ ਨਿਸਚੇ ਦਾ ਡੰਡਾ ਫੜ। ਆਈ ਪੰਥ ਇਹ[2] ਹੈ ਕਿ ਸਾਰਿਆਂ ਨੂੰ ਆਪਣੇ ਵਰਗਾ ਸਮਝ। ਮਨ ਨੂੰ ਜਿੱਤਣ ਨਾਲ ਸਾਰਾ ਜਗਤ ਜਿੱਤਿਆ ਜਾਏਗਾ। ਨਮਸਕਾਰ ਹੈ ਉਸੇ ਨੂੰ ਜੋ ਮੁੱਢ ਤੋਂ ਹੈ। ਜੋ ਗਿਣਤੀ ਤੋਂ ਰਹਿਤ ਹੈ। ਜਿਸ ਦਾ ਆਦਿ ਕੋਈ ਨਹੀਂ ਜੋ ਨਾਸ ਰਹਿਤ ਅਤੇ ਹਰ ਜੁੱਗ ਵਿਚ ਇਕ ਸਮਾਨ ਹੀ ਰਹਿੰਦਾ ਹੈ।

**ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ॥**
**ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ॥**
**ਅੰਤਰਿ ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ ਨਿਰਜਾਸਿ।੧॥**
**ਜੀਅਰੇ ਰਾਮ ਜਪਤ ਮਨੁ ਮਾਨੁ॥**
**ਅੰਤਰਿ ਲਾਗੀ ਜਲਿ ਬੁਝੀ ਪਾਇਆ ਗੁਰਮੁਖਿ ਗਿਆਨੁ।੧॥ ਰਹਾਉ॥**
**ਅੰਤਰ ਦੀ ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ॥**
**ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ॥**
**ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ।੨॥**
**ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ॥**
**ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ॥**
**ਖੜਿ ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ।੩॥**
**ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ॥**
**ਤ੍ਰਿਹੁ ਗੁਣ ਬੰਧੀ ਦੇਹੁਰੀ ਜੋ ਆਇਆ ਜਗਿ ਸੋ ਖੇਲੁ॥**
**ਵਿਜੋਗੀ ਦੁਖਿ ਵਿਛੁੜੇ ਮਨਮੁਖਿ ਲਹਹਿ ਨ ਮੇਲੁ।੪॥**
**ਮਨੁ ਬੈਰਾਗੀ ਘਰਿ ਵਸੈ ਸਚ ਭੈ ਰਾਤਾ ਹੋਇ॥**
**ਗਿਆਨ ਮਹਾ ਰਸੁ ਭੋਗਵੈ ਬਾਹੁੜਿ ਭੂਖ ਨ ਹੋਇ॥**

---
1. ਆਦਿ ਗ੍ਰੰਥ, ਪੰਨਾ 6
2. ਆਈ ਪੰਥ ਜੋਗੀਆਂ ਦੀ ਇਕ ਸੰਪ੍ਰਦਾ ਹੈ ਜਿਸਨੂੰ ਇਕ ਇਸਤਰੀ ਜੋਗਣ ਨੇ ਆਰੰਭ ਕੀਤਾ ਸੀ।

**ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ।੫।੧੮।।**[1]

*ਸਿਰੀ ਰਾਗੁ।।*

ਤੂੰ ਸਾਰੇ ਜੀਵਾਂ ਦੀ ਸੰਭਾਲ ਕਰਦਾ ਹੈ। ਜੋ ਸੁਆਸ ਲੈਣੇ ਹਨ ਅਤੇ ਜੋ ਬੁਰਕੀ ਖਾਣੀ ਹੈ ਉਹ ਸਭ ਲੇਖੇ ਵਿਚ ਹੈ। ਇਸ ਲਈ ਸਾਨੂੰ ਮੌਤ ਦਾ ਫ਼ਿਕਰ ਨਹੀਂ, ਨਾ ਹੀ ਜੀਵਨ ਲੰਮਾ ਕਰਨ ਦੀ ਚਾਹ ਹੈ। ਜੇ ਤੂੰ ਗੁਰੂ ਰਾਹੀਂ ਮੇਰੇ ਅੰਦਰ ਵਸ ਜਾਵੇ ਤਾਂ ਜੋ ਮਰਜ਼ੀ ਆ ਨਿਰਣਾ ਕਰ। ਹੇ ਮੇਰੇ ਜੀਅੜੇ ! ਰਾਮ ਜਪਦਿਆਂ ਮਨ ਨੂੰ ਉਸ ਵਿਚ ਜੋੜ। ਤ੍ਰਿਸ਼ਨਾ ਦੀ ਅੱਗ ਜੋ ਅੰਦਰ ਪ੍ਰਚੰਡ ਸੀ ਉਹ ਬੁਝ ਗਈ, ਜਦੋਂ ਗੁਰੂ ਸਿਖਿਆ ਦਾ ਗਿਆਨ ਹੋਇਆ। ਜਦੋਂ ਗੁਰੂ ਨੂੰ ਨਿਰਸੰਕੋਚ ਹੋ ਕੇ ਮਿਲੀਏ ਤਾਂ ਸਾਰੀ ਅੰਤ੍ਰੀਵ ਸਥਿਤੀ ਦਾ ਪਤਾ ਲਗ ਜਾਂਦਾ ਹੈ। ਮਰ ਕੇ ਜਿਸ ਜਮ ਕੇ ਘਰ ਵਿਚ ਜਾਣਾ ਹੈ ਜੀਉਂਦੇ ਜੀ ਅਪਣਤ ਨੂੰ ਮਾਰ ਕੇ ਉਸ ਘਰ ਦਾ ਨਾਸ ਕਰ ਦੇ। ਗੁਰੂ ਦੇ ਸ਼ਬਦ ਦੁਆਰਾ ਨਾ ਨਾਸ ਹੋਣ ਵਾਲੇ ਸੁੰਦਰ ਵਿਚਾਰ ਪ੍ਰਾਪਤ ਹੁੰਦੇ ਹਨ। ਜਦੋਂ ਇਹ ਸਦਾ ਰਹਿਣ ਵਾਲੀ ਬਾਣੀ ਮਿਲ ਜਾਏ ਤਾਂ ਹਉਮੈਂ ਨਾਸ ਹੋ ਜਾਂਦੀ ਹੈ। ਜੋ ਆਪਣੇ ਸਤਿਗੁਰੂ ਦੀ ਸੇਵਾ ਕਰਦਾ ਹੈ ਮੈਂ ਉਸ ਤੋਂ ਸੌ ਵਾਰੀ ਕੁਰਬਾਨ ਜਾਂਦਾ ਹਾਂ। ਜਿਸ ਦੇ ਮੁਖ ਵਿਚ ਹਰੀ ਨਾਮ ਦਾ ਨਿਵਾਸ ਹੈ ਉਸ ਨੂੰ ਦਰਗਾਹ ਵਿਚ ਲਿਜਾ ਕੇ ਸਿਰੋਪਾ ਮਿਲੇਗਾ। ਜਿਧਰ ਵੇਖਦਾ ਹਾਂ ਜੜ ਅਤੇ ਚੇਤਨ ਦਾ ਮੇਲ ਹੈ ਅਤੇ ਤੂੰ ਉਸ ਵਿਚ ਵਿਆਪ ਰਿਹਾ ਹੈ। ਇਹ ਦੇਹ ਤਿੰਨਾਂ ਗੁਣਾਂ ਦੀ ਬੱਧੀ ਹੋਈ ਹੈ। ਜੋ ਇਸ ਜਗਤ ਵਿਚ ਜਨਮਿਆ ਹੈ ਉਹ ਮਰ ਜਾਏਗਾ। ਮਨਮੁਖ ਜੋ ਉਸ ਨਾਲੋਂ ਵਿਛੜੇ ਹੋਏ ਦੁਖੀ ਹਨ ਉਨ੍ਹਾਂ ਨੂੰ ਮੇਲ ਦੀ ਪ੍ਰਾਪਤੀ ਨਹੀਂ ਹੋਵੇਗੀ। ਇਹ ਮਨ ਜਦੋਂ ਜਗਤ ਨਾਲੋਂ ਮੋਹ ਤੋੜ ਆਪਣੇ ਆਪ ਵਿਚ ਹੀ ਵਾਸ ਕਰਦਾ ਸੱਚ ਨਾਲ ਪ੍ਰੇਮ ਕਰਦਾ ਈਸ਼੍ਵਰ ਦੇ ਭੈ ਵਿਚ ਰਹੇਗਾ, ਉਹ ਗਿਆਨ ਦਾ ਮਹਾ ਰਸ ਚੱਖੇਗਾ ਅਤੇ ਫਿਰ ਉਸ ਨੂੰ ਕਿਸੇ ਚੀਜ਼ ਦੀ ਭੁੱਖ ਨਹੀਂ ਰਹੇਗੀ। ਨਾਨਕ ! ਇਸ ਮਨ ਨੂੰ ਮਾਰ ਕੇ ਉਸ ਨਿਰੰਕਾਰ ਨਾਲ ਮੇਲ ਕਰ, ਫਿਰ ਕੋਈ ਦੁੱਖ ਤੈਨੂੰ ਨਹੀਂ ਹੋਵੇਗਾ।

**ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ।।**
**ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ।੧।।**

**ਮਤੁ ਜਾਣ ਸਹਿ ਗਲੀ ਪਾਇਆ।।**
**ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ।੧।ਰਹਾਉ।।**
**ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ।।**
**ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ।੨।।**
**ਆਖਣੁ ਸੁਨਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ।।**
**ਖਸਮ ਕੀ ਨਦਰਿ ਦਿਲਹਿ ਪਸਿੰਦੇ ਜਿਨੀ ਕਰਿ ਏਕੁ ਧਿਆਇਆ।੩।।**
**ਤੀਹ ਕਰਿ ਰਖੇ ਪੰਜ ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ।।**
**ਨਾਨਕੁ ਆਖੈ ਰਾਹਿ ਪੈ ਚਲਣਾ ਮਾਲੁ ਧਨੁ ਕਿਤ ਕੂ ਸੰਜਿਆਹੀ।੪।। ੨੭।**[2]

*ਸਿਰੀਰਾਗੁ ਮਹਲਾ ੧ ਘਰੁ ੩।।*

---

1. ਆਦਿ ਗ੍ਰੰਥ, ਪੰਨੇ 20-21
2. ਆਦਿ ਗ੍ਰੰਥ, ਪੰਨੇ 24

ਨੇਕ ਕਰਮਾਂ ਦੀ ਭੋਇੰ ਬਣਾ ਅਤੇ ਵਿਚ ਨਾਮ ਦਾ ਬੀਜ ਪਾ ਕੇ ਸੱਚ ਦੇ ਪਾਣੀ ਰੋਜ਼ ਸਿੰਚ। ਇਸ ਤਰ੍ਹਾਂ ਦਾ ਕਿਰਸਾਣ ਬਣ ਕੇ ਈਸ਼੍ਵਰ ਤੇ ਵਿਸ਼ਵਾਸ ਉਗਾ। ਫਿਰ ਹੇ ਮਨੁੱਖ! ਤੈਨੂੰ ਪਤਾ ਲਗੇਗਾ ਕਿ ਸੁਰਗ ਤੇ ਨਰਕ ਕੀ ਹਨ। ਇਹ ਨਾ ਸਮਝ ਕਿ ਨਿਰੀਆਂ ਗੱਲਾਂ ਨਾਲ ਕੁਝ ਪ੍ਰਾਪਤੀ ਹੋ ਜਾਏਗੀ। ਦੌਲਤ ਉਤੇ ਅਭਿਮਾਨ ਤੇ ਰੂਪ ਦੀ ਉਸਤਤਿ ਕਰਦਿਆਂ ਹੀ ਜੀਵਨ ਗਵਾ ਦਿਤਾ। ਸਰੀਰ ਵਿਚ ਜਿਹੜੇ ਅਉਗਣ ਹਨ, ਉਹ ਚਿੱਕੜ ਹਨ। ਤੇਰਾ ਮਨ ਰੂਪੀ ਡੱਡੂ ਉਹਨਾਂ ਵਿਚ ਹੀ ਫਸਿਆ ਹੋਇਆ ਹੈ। ਕੰਵਲ ਫੁੱਲ ਜੋ ਇਸ ਵਿਚ ਹੈ ਉਸ ਦੀ ਖ਼ਬਰ ਤੇਰੇ ਮਨ ਨੂੰ ਨਹੀਂ ਮਿਲੀ। ਗੁਰੂ ਰੂਪੀ ਭੌਰਾ ਬਾਣੀ ਰਾਹੀਂ ਉਸ ਕੰਵਲ ਦੀ ਸੂੰਹ ਦੇ ਰਿਹਾ ਹੈ, ਪਰ ਜਿਸ ਨੂੰ ਰੱਬ ਨਹੀਂ ਸੁਝਾਂਦਾ ਉਸ ਨੂੰ ਇਸ ਕੰਵਲ ਦੀ ਗਿਆਤ ਨਹੀਂ ਹੁੰਦੀ। ਨਿਰੀਆਂ ਗੱਲਾਂ ਕਰਨੀਆਂ ਜਾਂ ਸੁਣਨੀਆਂ ਇਸ ਤਰ੍ਹਾਂ ਹਨ ਜਿਸ ਤਰ੍ਹਾਂ ਇਕ ਪਾਸੋਂ ਹਵਾ ਆਈ ਦੂਜੇ ਪਾਸੇ ਲੰਘ ਗਈ, ਜਦ ਤੋੜੀ ਮਨ ਮਾਇਆ ਨਾਲ ਪਿਆਰ ਕਰਦਾ ਹੈ। ਜਦੋਂ ਇਕ ਮਨ ਹੋ ਕੇ ਉਸ ਦਾ ਧਿਆਨ ਧਰੇਂਗਾ ਤਦੋਂ ਉਸ ਨੂੰ ਤੇਰੀ ਬੰਦਗੀ ਪਸੰਦ ਆਵੇਗੀ ਤੇ ਮਾਲਿਕ ਦੀ ਮਿਹਰ ਦੀ ਨਜ਼ਰ ਤੇਰੇ ਤੇ ਪਵੇਗੀ। ਤੂੰ ਤੀਹ ਰੋਜ਼ੇ ਵੀ ਰਖੇ, ਪੰਜ ਨਿਮਾਜ਼ਾਂ ਵੀ ਰੋਜ਼ ਪੜ੍ਹੀਆਂ, ਪਰ ਖ਼ਿਆਲ ਰਖੇ ਅਹੰਕਾਰ ਰੂਪੀ ਸ਼ੈਤਾਨ ਮਤਾਂ ਇਨ੍ਹਾਂ ਨੂੰ ਨਿਹਫਲ ਕਰ ਦੇਵੀ। ਨਾਨਕ ਕਹਿੰਦਾ ਹੈ ਜੇ ਰੱਬ ਦੇ ਰਾਹ ਤੇ ਤੁਰਨਾ ਹੈ ਤਾਂ ਇਹ ਮਾਲ ਧਨ ਕਿਸ ਲਈ ਜਮਾਂ ਕਰ ਰਿਹਾ ਹੈਂ?

**ਏਕਾ ਸੁਰਤਿ ਜੇਤੇ ਹੈ ਜੀਅ॥ ਸੁਰਤਿ ਵਿਹੂਣਾ ਕੋਇ ਨ ਕੀਅ॥**
**ਜੇਹੀ ਸੁਰਤਿ ਤੇਹਾ ਤਿਨ ਰਾਹੁ॥ ਲੇਖਾ ਇਕੋ ਆਵਹੁ ਜਾਹੁ॥੧॥**
**ਕਾਹੇ ਜੀਅ ਕਰਹਿ ਚਤੁਰਾਈ॥ ਲੇਵੈ ਦੇਵੈ ਢਿਲ ਨ ਪਾਈ॥੧॥ ਰਹਾਉ॥**
**ਤੇਰੇ ਜੀਅ ਜੀਆ ਕਾ ਤੋਹਿ॥ ਕਿਤ ਕਉ ਸਾਹਿਬ ਆਵਹਿ ਰੋਹਿ॥**
**ਜੇ ਤੂ ਸਾਹਿਬ ਆਵਹਿ ਰੋਹਿ॥ ਤੂ ਓਨਾ ਕਾ ਤੇਰੇ ਓਹਿ॥੨॥**
**ਅਸੀ ਬੋਲਵਿਗਾੜ ਵਿਗਾੜਹ ਬੋਲ॥ ਤੂ ਨਦਰੀ ਅੰਦਰਿ ਤੋਲਹਿ ਤੋਲ॥**
**ਜਹ ਕਰਣੀ ਤਹ ਪੂਰੀ ਮਤਿ॥ ਕਰਣੀ ਬਾਝਹੁ ਘਟੇ ਘਟਿ॥੩॥**
**ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ॥ ਆਪੁ ਪਛਾਣੈ ਬੂਝੈ ਸੋਇ॥**
**ਗੁਰ ਪਰਸਾਦਿ ਕਰੇ ਬੀਚਾਰੁ॥ ਸੋ ਗਿਆਨੀ ਦਰਗਹ ਪਰਵਾਣੁ॥੪॥੩੦॥**[1]

*ਸਿਰੀਰਾਗੁ ਮਹਲਾ ੧ ਘਰੁ ੪॥*

ਸਭ ਜੀਵਾਂ ਵਿਚ ਸੂਝ ਇਕੋ ਪ੍ਰਕਾਰ ਦੀ ਹੈ। ਉਸ ਨੇ ਸੂਝ ਤੋਂ ਹੀਨ ਕਿਸੇ ਨੂੰ ਨਹੀਂ ਪੈਦਾ ਕੀਤਾ। ਜੇਹੋ ਜੇਹੀ ਕਿਸੇ ਦੀ ਸੂਝ ਹੁੰਦੀ ਹੈ ਉਹੋ ਜਿਹੇ ਰਾਹ ਤੇ ਉਹ ਤੁਰਦਾ ਹੈ। ਇਕੋ ਜਿਹਾ ਸਭ ਦੇ ਕਰਮਾਂ ਦਾ ਲੇਖਾ ਹੁੰਦਾ ਹੈ ਅਤੇ ਉਸੇ ਅਨੁਸਾਰ ਉਹ ਜੰਮਦੇ ਮਰਦੇ ਹਨ। ਹੇ ਜੀਵ ਤੂੰ ਚਤੁਰਾਈ ਕਾਹਦੇ ਲਈ ਕਰਦਾ ਹੈਂ? ਉਹ ਲੈਣ ਦੇਣ ਵਿਚ ਦੇਰੀ ਨਹੀਂ ਕਰਦਾ। ਇਹ ਸਾਰੇ ਜੀਵ ਤੇਰੇ ਹਨ ਅਤੇ ਇਨ੍ਹਾਂ ਦਾ ਇਕ ਤੂੰਹੀ ਆਸਰਾ ਹੈ। ਹੇ ਮਾਲਿਕ ! ਤੂੰ ਕਾਹਦੇ ਲਈ ਇਨ੍ਹਾਂ ਉਪਰ ਕ੍ਰੋਧਵਾਨ ਹੋਣਾ ਹੈ। ਜੇ ਕਦੀ ਕ੍ਰੋਧਵਾਨ

1. ਆਦਿ ਗ੍ਰੰਥ, ਪੰਨੇ 24-25

ਹੋ ਵੀ ਜਾਏ, ਤਾਂ ਵੀ ਉਹ ਤੇਰੇ ਹਨ ਤੇ ਤੂੰ ਉਨ੍ਹਾਂ ਦਾ ਹੈ। ਅਸੀਂ ਬੁਰੇ ਬੋਲ, ਬੋਲ ਕੇ ਵਿਗਾੜ ਲੈਂਦੇ ਹਾਂ, ਪਰ ਤੂੰ ਸਾਡੇ ਬੋਲਾਂ ਦਾ ਅੰਦਾਜ਼ਾ ਆਪਣੀ ਮਿਹਰ ਦੀ ਨਜ਼ਰ ਨਾਲ ਕਰਦਾ ਹੈਂ। ਜਿਥੇ ਅਮਲ ਨੇਕ ਹਨ ਉਥੇ ਹੀ ਬੁੱਧੀ ਪੂਰਨ ਹੈ। ਚੰਗੇ ਕਰਮਾਂ ਬਾਝੋਂ ਬੁੱਧੀ ਬਹੁਤ ਹੀ ਘਟੀਆ ਹੈ। ਨਾਨਕ ਬੇਨਤੀ ਕਰਦਾ ਹੈ ਕਿ ਗਿਆਨੀ ਕਿਹੋ ਜਿਹਾ ਹੋਣਾ ਚਾਹੀਦਾ ਹੈ। ਉਹੰ ਆਪਾ ਪਛਾਣ ਕੇ ਫਿਰ ਨਿਰੰਕਾਰ ਨੂੰ ਜਾਣਦਾ ਹੈ। ਗੁਰੂ ਦੀ ਕਿਰਪਾ ਦੁਆਰਾ ਚੰਗੇ ਵਿਚਾਰ ਕਰਦਾ ਹੈ ਉਹੋ ਗਿਆਨੀ ਉਸ ਦੀ ਦਰਗਾਹ ਵਿਚ ਮਕਬੂਲ ਹੁੰਦਾ ਹੈ।

**ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ॥**
**ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ॥੧॥**
**ਬਿਨੁ ਤੇਲ ਦੀਵਾ ਕਿਉ ਜਲੈ॥੧॥ਰਹਾਉ॥**
**ਪੋਥੀ ਪੁਰਾਣ ਕਮਾਈਐ॥ ਭਉ ਵਟੀ ਇਤੁ ਤਨਿ ਪਾਈਐ॥**
**ਸਚੁ ਬੂਝਣੁ ਆਣਿ ਜਲਾਈਐ॥੨॥ ਇਹੁ ਤੇਲੁ ਦੀਵਾ ਇਉ ਜਲੈ॥**
**ਕਰਿ ਚਾਨਣੁ ਸਾਹਿਬ ਤਉ ਮਿਲੈ॥੧॥ ਰਹਾਉ॥**
**ਇਤੁ ਤਨਿ ਲਾਗੈ ਬਾਣੀਆ॥ ਸੁਖੁ ਹੋਵੈ ਸੇਵ ਕਮਾਣੀਆ॥**
**ਸਭ ਦੁਨੀਆ ਆਵਣ ਜਾਣੀਆ॥੩॥ ਵਿਚਿ ਦੁਨੀਆ ਸੇਵ ਕਮਾਈਐ॥**
**ਤਾ ਦਰਗਹ ਬੈਸਣੁ ਪਾਈਐ॥ ਕਹੁ ਨਾਨਕ ਬਾਹ ਲੁਡਾਈਐ॥੪॥੩੩॥**[1]

***ਸਿਰੀਰਾਗੁ ਮਹਲਾ ੧ ਘਰੁ ੫॥***

ਮਾਇਆ ਅਛਲ ਹੈ। ਇਸ ਨੂੰ ਕੋਈ ਧੋਖਾ ਨਹੀਂ ਦੇ ਸਕਦਾ। ਨਾ ਹੀ ਕਟਾਰੀ ਨਾਲ ਇਸ ਨੂੰ ਕੋਈ ਜ਼ਖ਼ਮੀ ਕਰ ਸਕਦਾ ਹੈ। ਲੋਭੀ ਜੀਵ ਦਾ ਮਨ ਤਲਮਲਾਂਦਾ ਰਹਿੰਦਾ ਹੈ ਜਦ ਤੋੜੀ ਉਹ ਨਿਰੰਕਾਰ ਦੇ ਭਾਣੇ ਵਿਚ ਨਾ ਰਹੇ। ਸਾਡੇ ਅੰਦਰ ਬਿਨਾਂ ਤੇਲ ਦੀਵਾ ਕਿਸ ਤਰ੍ਹਾਂ ਬਲੇ ? ਜੋ ਕੁਝ ਪੁਸਤਕਾਂ ਦੱਸਦੀਆਂ ਹਨ ਉਸ ਤੇ ਅਮਲ ਕਰੀਏ। ਰੱਬ ਦੇ ਭੈ ਦੀ ਵੱਟੀ ਇਸ ਤਨ ਵਿਚ ਪਾਈਏ। ਸੱਚ ਦੇ ਗਿਆਨ ਨਾਲ ਇਸ ਨੂੰ ਬਾਲੀਏ। ਅਮਲ ਤੇਲ ਬਣ ਜਾਂਦੇ ਹਨ ਅਤੇ ਦੀਵਾ ਇਸ ਤਰ੍ਹਾਂ ਬਲਦਾ ਹੈ। ਇਸ ਦੇ ਚਾਨਣ ਵਿਚ ਫਿਰ ਮਾਲਿਕ ਮਿਲੇਗਾ। ਇਸ ਸਰੀਰ ਨੂੰ ਖ਼ਾਹਿਸ਼ਾਂ ਦੇ ਤੀਰ ਲਗਦੇ ਹਨ। ਸੇਵਾ ਕਰੀਏ ਤਾਂ ਸੁਖ ਹੁੰਦਾ ਹੈ। ਇਹ ਜਗਤ ਤਾਂ ਨਾਸਵੰਤ ਹੈ। ਪਰ ਜੇ ਇਸ ਦੁਨੀਆ ਵਿਚ ਸੇਵਾ ਕਰੀਏ ਤਾਂ ਦਰਗਾਹ ਵਿਚ ਥਾਂ ਮਿਲੇਗੀ। ਨਾਨਕ ਆਖ! ਬਾਹਵਾਂ ਉਲਾਰਦੇ ਹੋਏ ਖ਼ੁਸ਼ ਖ਼ੁਸ਼ (ਉਥੇ ਅਪੜਾਂਗੇ)।

**ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ॥**
**ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ॥**
**ਜਿਉ ਭਾਵੈ ਤਿਉ ਰਾਖੁ ਤੂੰ ਮੈਂ ਹਰਿ ਨਾਮੁ ਅਧਾਰੁ॥੧॥**
**ਮਨ ਰੇ ਸਾਚੀ ਖਸਮ ਰਜਾਇ॥**
**ਜਿਨਿ ਤਨੁ ਮਨੁ ਸਾਜਿ ਸੀਗਾਰਿਆ ਤਿਸੁ ਸੇਤੀ ਲਿਵ ਲਾਇ॥੧॥ਰਹਾਉ॥**
**ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ॥**

---

1. ਆਦਿ ਗ੍ਰੰਥ, ਪੰਨੇ 25-26

ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ॥
ਹਰਿ ਨਾਮੈ ਤੁਲਿ ਨਾ ਪੁਜਈ ਜੇ ਲਖ ਕੋਟੀ ਕਰਮ ਕਮਾਇ॥੨॥
ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ॥
ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ॥
ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ॥੩॥
ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ॥
ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ॥
ਰਾਮ ਨਾਮਿ ਮਨੁ ਬੇਧਿਆ ਗੁਰਿ ਦੀਆ ਸਚੁ ਦਾਨੁ॥੪॥
ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ॥
ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰੁ॥
ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥੫॥
ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ॥
ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ॥
ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ॥੬॥
ਸਾਧੁ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ॥
ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ॥
ਪੀ ਅੰਮ੍ਰਿਤੁ ਸੰਤੋਖਿਆ ਦਰਗਹਿ ਪੈਧਾ ਜਾਇ॥੭॥
ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ॥
ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ॥
ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ॥੮॥੧੪॥[1]

*ਸਿਰੀ ਰਾਗੁ ਅਸਟਪਦੀਆ॥*

ਮੇਰਾ ਮਨ ਰਾਮ ਨਾਮ ਨੇ ਵਿੰਨ੍ਹ ਦਿਤਾ ਹੈ ਮੈਂ ਹੋਰ ਸੋਚਾਂ ਕੀ ਸੋਚਾਂ। ਗੁਰੂ ਦੇ ਸ਼ਬਦ ਵਿਚ ਧਿਆਨ ਜੋੜਨ ਨਾਲ ਸੁਖ ਉਪਜਦਾ ਹੈ। ਪ੍ਰਭੂ ਨਾਲ ਪ੍ਰੇਮ ਕਰਦਿਆਂ ਉੱਤਮ ਸੁੱਖ ਪ੍ਰਾਪਤ ਹੁੰਦਾ ਹੈ। ਜਿਸ ਤਰ੍ਹਾਂ ਤੈਨੂੰ ਭਾਵੇ ਉਸੇ ਤਰ੍ਹਾਂ ਰਖ। ਮੈ ਆਪਣਾ ਆਸਰਾ ਹਰੀ ਨਾਮ ਬਣਾ ਲਿਆ ਹੈ। ਹੇ ਮਨ ਮਾਲਿਕ ਦੀ ਰਜ਼ਾ ਸੱਚੀ ਹੈ। ਜਿਸ ਨੇ ਸਰੀਰ ਤੇ ਮਨ ਸਿਰਜ ਕੇ ਫਿਰ ਉਨ੍ਹਾਂ ਨੂੰ ਸ਼ਿੰਗਾਰਿਆ ਹੈ ਉਸ ਮਾਲਿਕ ਨਾਲ ਆਪਣੀ ਲਿਵ ਜੋੜ। ਜੇ ਸਰੀਰ ਨੂੰ ਰੱਤੀ ਰੱਤੀ ਕਰ ਕੇ ਅੱਗ ਵਿਚ ਹੋਮ ਕਰ ਦੇਈਏ, ਜੇ ਤਨ ਅਤੇ ਮਨ ਨੂੰ ਹਵਨ ਦੀ ਸਮਿਗ੍ਰੀ ਬਣਾ ਕੇ ਹਰ ਰੋਜ਼ ਇਨ੍ਹਾਂ ਨੂੰ ਅੱਗ ਵਿਚ ਸਾੜਦੇ ਰਹੀਏ। ਇਹੋ ਜੇਹੇ ਜੇ ਲੱਖਾਂ ਕਰੋੜਾਂ ਕਰਮ ਵੀ ਸਾਧੀਏ ਤਾਂ ਵੀ ਇਹ ਹਰੀ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ। ਸਿਰ ਤੇ ਆਰਾ ਧਰ ਸਰੀਰ ਦੋ ਟੁਕੜਿਆਂ ਵਿਚ ਕਟਾ ਦੇਈਏ, ਸਰੀਰ ਹਿਮਾਲੇ ਦੀ ਬਰਫ਼ ਵਿਚ ਗਾਲ ਸੁਟੀਏ ਤਾਂ ਵੀ ਮਨ ਦਾ ਰੋਗ (ਹਉਮੈਂ) ਦੂਰ ਨਹੀਂ ਹੁੰਦਾ। ਮੈਂ ਚੰਗੀ ਤਰ੍ਹਾਂ ਨਿਰਣਾ ਕਰ ਕੇ ਵੇਖ ਲਇਆ ਹੈ ਕਿ ਇਹ ਕਰਮ ਹਰੀ ਨਾਮ ਦੀ ਤੁਲਨਾ ਨਹੀਂ ਕਰ ਸਕਦੇ। ਸੋਨੇ ਦੇ ਕਿਲ੍ਹੇ ਦਾਨ ਕਰਾਂ ਅਤੇ ਨਾਲ ਬਹੁਤ ਸਾਰੇ ਚੰਗੇ ਘੋੜੇ ਅਤੇ ਬਲਦ। ਭੋਇੰ ਦਾਨ ਕਰਾਂ ਨਾਲ ਬਹੁਤ ਸਾਰੀਆਂ ਗਊਆਂ ਵੀ,

1. ਆਦਿ ਗ੍ਰੰਥ, ਪੰਨਾ 62

ਤਾਂ ਵੀ ਅਹੰਕਾਰ ਮਨ ਨੂੰ ਨਹੀਂ ਛਡਦਾ। ਮੇਰਾ ਮਨ ਰਾਮ ਨਾਮ ਨੇ ਵਿੰਨ੍ਹ ਦਿਤਾ ਹੈ। ਇਹ ਸੱਚਾ ਦਾਨ ਗੁਰੂ ਤੋਂ ਪ੍ਰਾਪਤ ਹੋਇਆ ਹੈ। ਕਈ ਤਰੀਕੇ ਮਨ ਦੇ ਹਠ ਨਾਲ ਕਰਮ ਕਰਨ ਦੇ ਹਨ। ਵੇਦਾਂ ਦੇ ਵਿਚਾਰ ਵੀ ਬਹੁਤ ਹਨ। ਇਹ ਸਾਰੇ ਹੀ ਆਤਮਾ ਦੇ ਬੰਧਨ ਹਨ। ਗੁਰੂ ਦੁਆਰਾ ਹੀ ਮੁਕਤੀ ਦਾ ਦਰਵਾਜ਼ਾ ਲੱਭਦਾ ਹੈ। ਸਾਰੇ ਗਿਆਨ ਸੱਚ ਦੇ ਗਿਅਨ ਨੂੰ ਨਹੀਂ ਪੁਜਦੇ, ਪਰ ਸੱਚਾ ਆਚਾਰ ਸੱਚ ਦੇ ਗਿਆਨ ਤੋਂ ਉਚੇਰਾ ਹੈ। ਮੈਂ ਸਾਰਿਆਂ ਨੂੰ ਉੱਚਾ ਹੀ ਆਖਦਾ ਹਾਂ। ਮੈਨੂੰ ਨੀਚ ਕੋਈ ਨਹੀਂ ਦਿਸਦਾ। ਇਕ ਨਿਰੰਕਾਰ ਨੇ ਸਾਰੇ ਸਰੀਰ ਸਾਜੇ ਹਨ ਅਤੇ ਇਕੋ ਜੋਤੀ ਸਾਰੇ ਸੰਸਾਰ ਵਿਚ ਭਰਪੂਰ ਹੈ। ਪਰ ਇਹ ਸੱਚ ਰੱਬ ਦੀ ਮਿਹਰ ਨਾਲ ਪ੍ਰਾਪਤ ਹੁੰਦਾ ਹੈ। ਉਸ ਦੀ ਬਖ਼ਸ਼ਿਸ਼ ਨੂੰ ਕੋਈ ਨਹੀਂ ਮਿਟਾ ਸਕਦਾ। ਜੋ ਇਸ ਰਾਹ ਦੀ ਸਾਧਨਾ ਕਰਨਾ ਚਾਹੁੰਦਾ ਹੈ ਉਹ ਸਾਧ ਸੰਗਤ ਨਾਲ ਮੇਲ ਕਰੇ। ਗੁਰੂ ਨਾਲ ਪ੍ਰੇਮ ਕੀਤਿਆਂ ਉਸ ਦੇ ਮਨ ਵਿਚ ਸੰਤੋਖ ਵਸ ਜਾਏਗਾ। ਜੇ ਸਤਿਗੁਰੂ ਦੀ ਸਿੱਖਿਆ ਵਿਚ ਲੀਨ ਹੋ ਜਾਏ ਤਾਂ ਉਹ ਅਕਥ ਨਿਰੰਕਾਰ ਦੀ ਕਥਾ ਵਿਚਾਰ ਸਕੇਗਾ। ਭਾਵ ਰੱਬ ਦਾ ਗਿਆਨ ਪ੍ਰਾਪਤ ਕਰ ਸਕੇਗਾ। ਨਾਮ ਰੂਪੀ ਅੰਮ੍ਰਿਤ ਪੀ ਕੇ ਉਹ ਤ੍ਰਿਪਤ ਹੋ ਜਾਏਗਾ ਅਤੇ ਦਰਗਾਹ ਵਿਚ ਉਸ ਨੂੰ ਸਿਰੋਪਾ ਮਿਲੇਗਾ। ਰਾਤ ਦਿਨ ਸਬਦ ਵਿਚ ਰੰਗੇ ਰਹੀਏ ਤਾਂ ਹਰ ਸਰੀਰ ਵਿਚ ਉਸ ਦੀ ਵੀਣਾ ਵਜਦੀ ਸੁਣੀ ਜਾਏਗੀ। ਪਰ ਇਹ ਸੋਝੀ ਕਿਸੇ ਵਿਰਲੇ ਨੂੰ ਮਿਲਦੀ ਹੈ ਜੋ ਗੁਰੂ ਦੀ ਸਿੱਖਿਆ ਦੁਆਰਾ ਆਪਣੇ ਮਨ ਨੂੰ ਸਮਝਾਉਂਦਾ ਹੈ। ਹੇ ਨਾਨਕ ! ਜੋ ਗੁਰ ਸਿੱਖਿਆ ਤੇ ਅਮਲ ਕਰਦਾ ਹੈ ਅਤੇ ਜਿਸ ਨੂੰ ਨਾਮ ਨਹੀਂ ਵਿਸਰਦਾ ਉਹ ਮੁਕਤ ਹੋ ਜਾਂਦਾ ਹੈ।

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥੧॥ਮ:੧॥
ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥੨॥ਮ:੧॥
ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ॥੩॥[1]

*ਵਾਰ ਮਾਝ ਪਉੜੀ੭ ਸਲੋਕ ੧, ੨, ੩॥*

ਦਇਆ ਦੀ ਮਸਜਦ ਬਣਾ ਅਤੇ ਸਿਦਕ ਦਾ ਮੁਸੱਲਾ ਵਿਛਾ। ਹੱਕ ਦੀ ਕਮਾਈ ਕਰਨ

1. ਆਦਿ ਗ੍ਰੰਥ, ਪੰਨੇ 140–141

ਨੂੰ ਕੁਰਾਨ ਸਮਝ। ਪਾਪ ਤੋਂ ਲਜਿਆ ਇਹ ਸੁੰਨਤ ਕਰ। ਚੰਗੇ ਸੁਭਾਅ ਦਾ ਰੋਜ਼ਾ ਰਖ। ਇਸ ਪ੍ਰਕਾਰ ਦਾ ਮੁਸਲਮਾਨ ਬਣ। ਨੇਕ ਅਮਲ ਤੇਰਾ ਕਾਅਬਾ ਹੋਵੇ। ਸੱਚ ਤੇਰਾ ਪੀਰ ਦਾ ਕਲਮਾ ਹੋਵੇ ਅਤੇ ਨਮਾਜ਼ ਉਸ ਦੀ ਬਖ਼ਸ਼ਿਸ਼ ਦੀ ਮੰਗ। ਸ਼ਾਂਤ ਸੁਭਾਅ ਦੀ ਤਸਬੀ ਬਣਾ ਫਿਰ ਰੱਬ ਤੇਰੀ ਲਾਜ ਰਖੇਗਾ। ਦੂਜੇ ਦਾ ਹੱਕ ਖਾਣਾ ਮੁਸਲਮਾਨ ਲਈ ਸੂਅਰ ਤੁਲ ਅਤੇ ਹਿੰਦੂ ਲਈ ਗਊ ਮਾਸ ਤੁਲ ਹੈ। ਗੁਰੂ ਜਾਂ ਪੀਰ ਤਦੋਂ ਹੀ ਸਹਾਇਕ ਹੋਵੇਗਾ ਜੇ ਹਰਾਮ ਦੀ ਕਮਾਈ ਨਾ ਖਾਏ। ਨਿਰੀਆਂ ਗੱਲਾਂ ਨਾਲ ਬਹਿਸ਼ਤ ਨਹੀਂ ਲੱਭਦੀ। ਸੱਚ ਕਮਾਉਣ ਨਾਲ ਛੁਟਕਾਰਾ ਹੁੰਦਾ ਹੈ। ਹਰਾਮ ਮਾਸ ਵਿਚ ਜੇ ਮਸਾਲੇ ਪਾ ਦੇਈਏ ਤਾਂ ਉਹ ਹਲਾਲ ਨਹੀਂ ਹੋ ਜਾਂਦਾ। ਨਾਨਕ! ਕੂੜੀਆਂ ਗੱਲਾਂ ਨਾਲ ਕੂੜ ਹੀ ਹਾਸਿਲ ਹੁੰਦਾ ਹੈ। ਨਿਮਾਜ਼ਾਂ ਪੰਜ ਹਨ ਅਤੇ ਪੰਜ ਉਨ੍ਹਾਂ ਨੂੰ ਪੜ੍ਹਨ ਦੇ ਸਮੇਂ ਹਨ। ਉਨ੍ਹਾਂ ਦੇ ਨਾਮ ਵੀ ਪੰਜੇ ਹਨ। ਪਹਿਲਾ ਨਾਮ ਸੱਚ ਹੈ। ਦੂਜਾ ਹਲਾਲ ਦੀ ਕਮਾਈ ਕਰਨੀ। ਤੀਜਾ ਰੱਬ ਦੇ ਨਾਮ ਤੇ ਦਾਨ ਦੇਣਾ। ਚੌਥੀ ਨਮਾਜ਼ ਹੈ ਆਪਣੇ ਇਰਾਦੇ ਸ਼ੁਧ ਰਖਣੇ। ਪੰਜਵੀਂ ਨਮਾਜ਼ ਹੈ ਈਸ਼੍ਵਰ ਦੇ ਗੁਣ ਗਾਣੇ। ਨੇਕ ਅਮਲਾਂ ਦਾ ਕਲਮਾ ਪੜ੍ਹ ਤੇ ਫਿਰ ਆਪਣੇ ਆਪ ਨੂੰ ਮੁਸਲਮਾਨ ਅਖਵਾ। ਹੇ ਨਾਨਕ ! ਜਿਤਨੇ ਕੂੜੇ ਹਨ ਉਨ੍ਹਾਂ ਨੂੰ ਕੂੜ ਕਮਾ ਕੇ ਕੂੜੀ ਥਾਂ ਹੀ ਮਿਲੇਗੀ।

**ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥**
**ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥**
**ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ॥**
**ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥**
**ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥**[1]
*(ਵਾਰ ਮਾਝ ਸਲੋਕ੧ ਪਉੜੀ ੮॥)*

ਮੁਸਲਮਾਨ ਅਖਵਾਉਣਾ ਔਖਾ ਹੈ। ਜੇ ਕੋਈ ਸੱਚਾ ਮੁਸਲਮਾਨ ਹੋਵੇ ਤਾਂ ਮੁਸਲਮਾਨ ਅਖਵਾਵੇ। ਸਭ ਤੋਂ ਪਹਿਲੀ ਗੱਲ ਇਹ ਹੈ ਕਿ ਉਹ ਧਰਮ ਨਾਲ ਪਿਆਰ ਕਰੇ। ਮਨ ਤੋਂ ਹੰਕਾਰ ਦਾ ਕੋੜਾ ਲਾਹ ਸੁਟੇ ਅਤੇ ਧਨ ਵੰਡ ਦੇਵੇ। ਜਦੋਂ ਮੁਸਲਮਾਨ ਹੋ ਕੇ ਦੀਨ ਨੂੰ ਆਪਣੀ ਬੇੜੀ ਦਾ ਮਲਾਹ ਬਣਾ ਲਵੇ ਤਾਂ ਜ਼ਿੰਦਗੀ ਮੌਤ ਦਾ ਫ਼ਿਕਰ ਛਡ ਦੇਵੇ। ਜੋ ਰੱਬ ਦਾ ਭਾਣਾ ਹੈ ਉਹ ਸਿਰ ਮੱਥੇ ਤੇ ਮੰਨੇ। ਰੱਬ ਨੂੰ ਮੰਨੇ ਤੇ ਖ਼ੁਦੀ ਦਾ ਨਾਸ ਕਰੇ। ਤਦੋਂ ਉਹ ਸਾਰੇ ਜੀਵਾਂ ਤੇ ਰਹਿਮ ਕਰੇਗਾ। ਅਜਿਹਾ ਹੋਵੇ ਤਾਂ ਆਪਣੇ ਆਪ ਨੂੰ ਮੁਸਲਮਾਨ ਕਹੇ।

**ਕਿਆ ਖਾਧੈ ਕਿਆ ਪੈਧੈ ਹੋਇ॥ ਜਾ ਮਨਿ ਨਾਹੀ ਸਚਾ ਸੋਇ॥**
**ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥**
**ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ॥**
**ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥**
**ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥**[2]
***ਵਾਰ ਮਾਝ ਪਉੜੀ ੧੦ ਸਲੋਕ ੨॥***

1. ਆਦਿ ਗ੍ਰੰਥ, ਪੰਨਾ 141
2. ਆਦਿ ਗ੍ਰੰਥ, ਪੰਨਾ 142

ਚੰਗੇ ਕੱਪੜੇ ਪਾਣ ਤੇ ਚੰਗੇ ਖਾਣੇ ਖਾਣ ਦਾ ਕੀ ਲਾਭ ਜੇ ਮਨ ਵਿਚ ਨਾਮ ਦਾ ਵਾਸ ਨਾ ਹੋਵੇ। ਮੇਵੇ, ਘਿਉ, ਗੁੜ, ਹੋਰ ਮਿੱਠੀਆਂ ਵਸਤਾਂ, ਮੈਦਾ ਅਤੇ ਮਾਸ ਖਾਣ ਦਾ ਕੀ ਗੁਣ? ਚੰਗੇ ਕੱਪੜੇ ਪਹਿਨਣ, ਆਰਾਮਦੇਹ ਸੇਜ ਤੇ ਸੌਣ ਅਤੇ ਭੋਗ ਵਿਲਾਸ ਦਾ ਕੀ ਲਾਹ? ਲਸਕਰਾਂ ਦਾ, ਮਾਤਹਤਾਂ ਦਾ, ਗੋਲੀਆਂ ਦਾ ਅਤੇ ਮਹਿਲਾਂ ਦਾ ਕੀ ਲਾਭ? ਨਾਨਕ! ਸੱਚੇ ਨਾਮ ਬਿਨ ਇਹ ਸਾਰੇ ਸਾਮਾਨ ਨਾਸਵੰਤ ਹਨ।

**ਖਿਮਾ ਗਹੀ ਬ੍ਰਤੁ ਸੀਲ ਸੰਤੋਖੰ॥ ਰੋਗੁ ਨ ਬਿਆਪੈ ਨਾ ਜਮ ਦੋਖੰ॥**
**ਮੁਕਤ ਭਏ ਪ੍ਰਭ ਰੂਪ ਨ ਰੇਖੰ॥੧॥**
**ਜੋਗੀ ਕਉ ਕੈਸਾ ਡਰੁ ਹੋਇ। । ਰੂਖਿ ਬਿਰਖਿ ਗ੍ਰਿਹ ਬਾਹਰਿ ਸੋਇ।੧॥ ਰਹਾਉ॥**
**ਨਿਰਭਉ ਜੋਗੀ ਨਿਰੰਜਨੁ ਧਿਆਵੈ॥ ਅਨਦਿਨੁ ਜਾਗੈ ਸਚਿ ਲਿਵ ਲਾਵੈ॥**
**ਸੋ ਜੋਗੀ ਮੇਰੈ ਮਨਿ ਭਾਵੈ।੨॥**
**ਕਾਲੁ ਜਾਲੁ ਬ੍ਰਹਮ ਅਗਨੀ ਜਾਰੇ॥ ਜਰਾ ਮਰਣ ਗਤੁ ਗਰਬੁ ਨਿਵਾਰੇ॥**
**ਆਪਿ ਤਰੈ ਪਿਤਰੀ ਨਿਸਤਾਰੇ।੩॥**
**ਸਤਿਗੁਰੁ ਸੇਵੇ ਸੋ ਜੋਗੀ ਹੋਇ॥ ਭੈ ਰਚਿ ਰਹੈ ਸੁ ਨਿਰਭਉ ਹੋਇ॥**
**ਜੈਸਾ ਸੇਵੈ ਤੈਸੋ ਹੋਇ।੪॥**
**ਨਰ ਨਿਹਕੇਵਲ ਨਿਰਭਉ ਨਾਉ॥ ਅਨਾਥਹ ਨਾਥ ਕਰੇ ਬਲਿ ਜਾਉ॥**
**ਪੁਨਰਪਿ ਜਨਮੁ ਨਾਹੀ ਗੁਣ ਗਾਉ।੫॥**
**ਅੰਤਰਿ ਬਾਹਰਿ ਏਕੋ ਜਾਣੈ॥ ਗੁਰ ਕੈ ਸਬਦੇ ਆਪੁ ਪਛਾਣੈ॥**
**ਸਾਚੈ ਸਬਦਿ ਦਰਿ ਨੀਸਾਣੈ।੬॥**
**ਸਬਦਿ ਮਰੈ ਤਿਸੁ ਨਿਜ ਘਰਿ ਵਾਸਾ॥ ਆਵੈ ਨ ਜਾਵੈ ਚੂਕੈ ਆਸਾ॥**
**ਗੁਰ ਕੈ ਸਬਦਿ ਕਮਲੁ ਪਰਗਾਸਾ।੭॥**
**ਜੋ ਦੀਸੈ ਸੋ ਆਸ ਨਿਰਾਸਾ॥ ਕਾਮ ਕ੍ਰੋਧ ਬਿਖੁ ਭੂਖ ਪਿਆਸਾ॥**
**ਨਾਨਕ ਬਿਰਲੇ ਮਿਲਹਿ ਉਦਾਸਾ।੮।੭॥**[1]

*ਗਉੜੀ ਅਸਟਪਦੀਆ॥*

ਜੋ ਖਿਮਾ ਧਾਰਨ ਕਰ ਕੇ ਦਇਆ ਅਤੇ ਸੰਤੋਖ ਦਾ ਪ੍ਰਣ ਕਰ ਲੈਂਦੇ ਹਨ ਨਾ ਉਨ੍ਹਾਂ ਨੂੰ ਕੋਈ ਰੋਗ ਲਗਦਾ ਹੈ ਨਾ ਮੌਤ ਦਾ ਦੁੱਖ। ਉਹ ਮੁਕਤ ਹੋ ਕੇ ਉਸ ਈਸ਼ਵਰ ਵਿਚ ਸਮਾਅ ਜਾਂਦੇ ਹਨ ਜਿਸ ਦਾ ਚਿਹਨਚੱਕਰ ਕੋਈ ਨਹੀਂ। ਜੋਗੀ ਨੂੰ ਜਿਸ ਨੇ ਨਿਰੰਕਾਰ ਦੀ ਹੋਂਦ ਰੁੱਖਾਂ, ਬਿਰਖਾਂ, ਘਰ ਅਤੇ ਬਾਹਰ ਪਰਤੱਖ ਕਰ ਲਈ ਹੈ ਫਿਰ ਡਰ ਕਿਸ ਤਰ੍ਹਾਂ ਵਿਆਪ ਸਕਦਾ ਹੈ। ਨਿਡਰ ਹੋ ਕੇ ਜੋਗੀ ਮਾਇਆ ਰਹਿਤ ਈਸ਼ਵਰ ਵਿਚ ਆਪਣਾ ਧਿਆਨ ਜੋੜਦਾ ਹੈ। ਉਹ ਨਿੱਤ ਸੁਚੇਤ ਰਹਿੰਦਾ ਹੈ ਅਤੇ ਸੱਚ ਵਿਚ ਲਿਵ ਲਾਈ ਰਖਦਾ ਹੈ। ਅਜਿਹਾ ਜੋਗੀ ਮੇਰੇ ਮਨ ਨੂੰ ਪਸੰਦ ਹੈ। ਦੈਵੀ ਅਗਨੀ ਪ੍ਰਚੰਡ ਕਰ ਕੇ ਉਹ ਸਮੇਂ ਦੇ ਜਾਲ ਨੂੰ ਸਾੜ ਸੁਟਦਾ ਹੈ। ਬੁਢੇਪਾ ਅਤੇ ਮੌਤ ਦੀ ਹਾਲਤ ਤੇ ਵਿਚਾਰ ਕਰ ਕੇ ਉਹ ਅਭਿਮਾਨ ਨਾਸ ਕਰ ਦਿੰਦਾ ਹੈ। ਉਹ ਆਪ ਵੀ ਮੁਕਤ ਹੋ ਜਾਂਦਾ ਹੈ ਅਤੇ ਆਪਣੇ ਪਿਤਰਾਂ ਨੂੰ ਵੀ ਤਾਰ ਦਿੰਦਾ ਹੈ। ਜੋ ਸਤਿਗੁਰੂ ਜੀ ਸੇਵਾ ਕਰਦਾ ਹੈ ਉਹੋ ਜੋਗੀ ਹੁੰਦਾ

1. ਆਦਿ ਗ੍ਰੰਥ, ਪੰਨੇ 223-224

ਹੈ। ਪਰਮਾਤਮਾ ਦੇ ਭੈ ਵਿਚ ਰਹਿ ਕੇ ਉਹ ਨਿਡਰ ਹੋ ਜਾਂਦਾ ਹੈ। ਜੇਹੋ ਜੇਹੇ ਇਸ਼ਟ ਦੀ ਉਹ ਸੇਵਾ ਕਰਦਾ ਹੈ ਉਹੋ ਜਿਹਾ ਹੋ ਜਾਂਦਾ ਹੈ। ਮੈਂ ਉਸ ਨਿਰਲੇਪ ਨਿਰੰਕਾਰ ਤੋਂ ਕੁਰਬਾਨ ਜਾਂਦਾ ਹਾਂ ਜਿਸ ਦਾ ਨਾਮ ਭੈ ਨਾਸ ਕਰ ਦਿੰਦਾ ਹੈ ਅਤੇ ਅਨਾਥਾਂ ਨੂੰ ਵਡਿਆਈ ਬਖ਼ਸ਼ਦਾ ਹੈ। ਉਸ ਦੇ ਗੁਣ ਗਾਈਏ ਤਾਂ ਫਿਰ ਜਨਮ ਨਹੀਂ ਲੈਣਾ ਪੈਂਦਾ। ਉਹ ਜੋਗੀ ਅੰਦਰ ਅਤੇ ਬਾਹਰ ਇਕ ਹੀ ਵਿਆਪਕ ਵੇਖਦਾ ਹੈ। ਗੁਰੂ ਸ਼ਬਦ ਰਾਹੀਂ ਆਪਣੇ ਅਸਲੇ ਨੂੰ ਜਾਣ ਲੈਂਦਾ ਹੈ ਅਤੇ ਸੱਚੀ ਸਿਖਿਆ ਦੁਆਰਾ ਪਰਮਾਤਮਾ ਦਾ ਦਰ ਲੱਭ ਲੈਂਦਾ ਹੈ ਜੋ ਸ਼ਬਦ ਰਾਹੀਂ ਹਉਮੈਂ ਨਾਸ ਕਰ ਲੈਂਦਾ ਹੈ, ਉਸ ਦਾ ਵਾਸਾ ਨਿਜ ਸਰੂਪ ਵਿਚ ਹੋ ਜਾਂਦਾ ਹੈ। ਉਹ ਫਿਰ ਜਨਮ ਮਰਨ ਵਿਚ ਨਹੀਂ ਆਉਂਦਾ । ਉਸ ਦੀਆਂ ਖ਼ਾਹਿਸ਼ਾਂ ਮੁਕ ਜਾਂਦੀਆਂ ਹਨ। ਗੁਰੂ ਦੀ ਸਿਖਿਆ ਦੁਆਰਾ ਉਸ ਦਾ ਰਿਦੈ ਕੰਵਲ ਖਿੜ ਜਾਂਦਾ ਹੈ। ਸਾਰੇ ਲੋਕ ਜੋ ਮੈਨੂੰ ਦਿਸਦੇ ਹਨ ਉਹ ਆਸਾ ਅਤੇ ਨਿਰਾਸਤਾ ਵਿਚ ਜੀਵਨ ਗੁਜ਼ਾਰ ਰਹੇ ਹਨ। ਕਾਮ ਅਤੇ ਕ੍ਰੋਧ ਦੇ ਵਸ ਵਿਚ ਵਿਸ਼ਿਆਂ ਦੇ ਭੁੱਖੇ ਤਿਹਾਏ ਹਨ। ਨਾਨਕ! ਵਿਰਲੇ ਹੀ ਮਿਲਦੇ ਹਨ ਜੋ ਸੱਚਮੁਚ ਹੀ ਉਦਾਸ ਹਨ।

**ਐਸੋ ਦਾਸੁ ਮਿਲੈ ਸੁਖੁ ਹੋਈ॥ ਦੁਖੁ ਵਿਸਰੈ ਪਾਵੈ ਸਚੁ ਸੋਈ॥੧॥**
**ਦਰਸਨੁ ਦੇਖਿ ਭਈ ਮਤਿ ਪੂਰੀ॥ ਅਠਸਠਿ ਮਜਨੁ ਚਰਨਹ ਧੂਰੀ ॥੧॥ ਰਹਾਉ॥**
**ਨੇਤ੍ਰ ਸੰਤੋਖੇ ਏਕ ਲਿਵ ਤਾਰਾ॥ ਜਿਹਵਾ ਸੂਚੀ ਹਰਿ ਰਸ ਸਾਰਾ॥੨॥**
**ਸਚੁ ਕਰਣੀ ਅਭ ਅੰਤਰਿ ਸੇਵਾ॥ ਮਨੁ ਤ੍ਰਿਪਤਾਸਿਆ ਅਲਖ ਅਭੇਵਾ॥੩॥**
**ਜਹ ਜਹ ਦੇਖਉ ਤਹ ਤਹ ਸਾਚਾ॥ ਬਿਨੁ ਬੂਝੇ ਝਗਰਤ ਜਗੁ ਕਾਚਾ॥੪॥**
**ਗੁਰੁ ਸਮਝਾਵੈ ਸੋਝੀ ਹੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥੫॥**
**ਕਰਿ ਕਿਰਪਾ ਰਾਖਹੁ ਰਖਵਾਲੇ॥ ਬਿਨੁ ਬੂਝੇ ਪਸੂ ਭਏ ਬੇਤਾਲੇ॥੬॥**
**ਗੁਰਿ ਕਹਿਆ ਅਵਰੁ ਨਹੀ ਦੂਜਾ॥ ਕਿਸੁ ਕਹੁ ਦੇਖਿ ਕਰਉ ਅਨ ਪੂਜਾ॥੭॥**
**ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ॥ ਆਤਮੁ ਚੀਨੈ ਸੁ ਤਤੁ ਬੀਚਾਰੇ॥੮॥**
**ਸਾਚੁ ਰਿਦੈ ਸਚੁ ਪ੍ਰੇਮ ਨਿਵਾਸ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸ॥੯॥੮॥**[1]
***ਗਉੜੀ ਅਸਟਪਦੀਆ॥***

ਜਦੋਂ ਕਦੀ ਅਜੇਹਾ ਰੱਬ ਦਾ ਸੇਵਕ ਮਿਲ ਜਾਵੇ ਤਾਂ ਸੁੱਖ ਹੁੰਦਾ ਹੈ। ਦੁੱਖ ਵਿਸਰ ਜਾਂਦੇ ਹਨ ਅਤੇ ਸੱਚ ਦੀ ਪ੍ਰਾਪਤੀ ਹੁੰਦੀ ਹੈ। ਉਸ ਦਾ ਦਰਸ਼ਨ ਕਰ ਕੇ ਬੁੱਧੀ ਪੂਰਨ ਹੋ ਜਾਂਦੀ ਹੈ। ਉਸ ਦੇ ਚਰਨਾਂ ਦੀ ਧੂੜ ਹੀ ਅਠਾਹਠ ਤੀਰਥਾਂ ਦਾ ਇਸ਼ਨਾਨ ਹੈ। ਉਸ ਦੀਆਂ ਅੱਖੀਆਂ ਵਿਚ ਸੰਤੋਖ ਹੈ। ਉਸ ਦੀ ਲਿਵ ਲਗਾਤਾਰ ਇੱਕ ਵਿਚ ਲਗੀ ਹੋਈ ਹੈ। ਹਰੀ ਨਾਮ ਦਾ ਸ੍ਰੇਸ਼ਟ ਰਸ ਚਖ ਕੇ ਉਸ ਦੀ ਜੀਭ ਪਵਿੱਤਰ ਹੈ। ਉਸ ਦੇ ਕਰਮ ਸੱਚ ਤੇ ਨਿਰਭਰ ਹਨ। ਰਿਦੇ ਵਿਚ ਸੇਵਾ ਦਾ ਚਾਉ ਹੈ। ਅਲਖ ਤੇ ਅਭੇਦ ਦਾ ਨਾਮ ਜਪ ਉਸ ਦਾ ਮਨ ਸ਼ਾਂਤ ਹੈ। ਮੈਂ ਜਿਧਰ ਵੇਖਦਾ ਹਾਂ ਉਧਰ ਹੀ ਨਿਰੰਕਾਰ ਪਰੀਪੂਰਨ ਹੈ। ਬਿਨਾਂ ਪਰਤੱਖਤਾ ਦੇ ਕੱਚੇ ਲੋਕ ਝਗੜ ਰਹੇ ਹਨ। ਗੁਰੂ ਦੱਸੇ ਤਾਂ ਇਹ ਸੂਝ ਹੁੰਦੀ ਹੈ। ਕੋਈ ਵਿਰਲਾ ਪੁਰਸ਼ ਗੁਰੂ ਦੁਆਰਾ ਇਹ ਸੂਝ ਪ੍ਰਾਪਤ ਕਰਦਾ ਹੈ। ਹੇ ਨਿਰੰਕਾਰ ਮਿਹਰ ਕਰ ਕੇ ਸਾਡੀ ਰਖਿਆ ਕਰੋ। ਬਿਨਾਂ ਇਸ ਗਿਆਤ ਦੇ ਜੀਵ ਪਸ਼ੂ ਅਤੇ ਭੂਤਨੇ ਬਣੇ ਹੋਏ

---

1. ਆਦਿ ਗ੍ਰੰਥ, ਪੰਨਾ 224

ਹਨ। ਗੁਰੂ ਨੇ ਆਖਿਆ ਕਿ ਨਿਰੰਕਾਰ ਤੋਂ ਬਿਨਾਂ ਕੋਈ ਹੋਰ ਦੂਜਾ ਨਹੀਂ ਜਿਸ ਦੀ ਪੂਜਾ ਕੀਤੀ ਜਾਵੇ। ਇਹ ਜਗਤ ਪ੍ਰਭੂ ਨੇ ਅਜੇਹਾ ਸੰਤ ਪੈਦਾ ਕਰਨ ਲਈ ਕਾਇਮ ਰਖਿਆ ਹੋਇਆ ਹੈ। ਉਹ ਆਪਣੇ ਸਰੂਪ ਨੂੰ ਪਛਾਣ ਕੇ ਅਸਲੀਅਤ ਦਾ ਵਿਚਾਰ ਕਰਦਾ ਹੈ। ਉਸ ਦੇ ਮਨ ਵਿਚ ਨਿਰੰਕਾਰ, ਸੱਚ ਅਤੇ ਪ੍ਰੇਮ ਦਾ ਵਾਸ ਹੈ। ਨਾਨਕ ਕਹਿੰਦਾ ਹੈ ਮੈਂ ਉਸ ਦਾ ਦਾਸ ਹਾਂ।

ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ॥
ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ॥੧॥
ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ॥
ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ॥੧॥ ਰਹਾਉ॥
ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ॥
ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ॥੨॥
ਪਤੁ ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ॥
ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ॥੩॥
ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥
ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ॥੪॥੩॥੩੭॥[1]

*ਰਾਗ ਆਸਾ॥*

ਗੁਰੂ ਦੀ ਸਿੱਖਿਆ ਦੀਆਂ ਮਨ ਨੂੰ ਮੁੰਦ੍ਰਾ ਪਾਵੋ ਅਤੇ ਗੋਦੜੀ ਖਿਮਾ ਦੀ ਬਣਾਓ। ਉਸ ਦੇ ਭਾਣੇ ਨੂੰ ਭਲਾ ਮੰਨ ਕੇ ਸਹਜ ਜੋਗ ਦਾ ਖ਼ਜ਼ਾਨਾ ਪ੍ਰਾਪਤ ਕਰੋ। ਬਾਬਾ ! ਨਿਰੰਕਾਰ ਨਾਲ ਜੁੜਿਆ ਜੀਵ ਜੁਗਾਂ ਪ੍ਰਯੰਤ ਜੋਗੀ ਰਹਿੰਦਾ ਹੈ। ਇਸ ਨੂੰ ਪਰਮਾਤਮਾ ਦੇ ਨਾਮ ਦਾ ਅੰਮ੍ਰਿਤ ਲੱਭ ਪਇਆ ਹੈ ਅਤੇ ਉਸ ਦਾ ਸਰੀਰ ਗਿਆਨ ਦਾ ਸਵਾਦ ਚਖ ਰਹਿਆ ਹੈ। ਚੇਤਨ ਸਰੂਪ ਦੀ ਲਖਤਾ ਦੇ ਆਸਨ ਤੇ ਬੈਠੋ। ਸਾਰੀਆਂ ਕਲਪਨਾਵਾਂ ਅਤੇ ਵਾਦ ਵਿਵਾਦ ਤਿਆਗ ਦਿਓ। ਸਿੰਙੀ ਇਸ ਦੀ ਸ਼ਬਦ ਹੈ ਜਿਸ ਦੀ ਸੁੰਦਰ ਧੁਨੀ ਰਾਤ ਦਿਨ ਮਨ ਵਿਚ ਭਰਪੂਰ ਹੋ ਰਹੀ ਹੈ। ਵਿਚਾਰ ਇਸ ਦਾ ਖਪਰ ਹੈ। ਬੁਧੀ ਨੇ ਗਿਆਨ ਦਾ ਡੰਡਾ ਫੜਿਆ ਹੋਇਆ ਹੈ। (ਨਾ ਲੰਘ ਗਏ ਸਮੇਂ ਕੀ ਚਿੰਤਾ ਨਾ ਅਗੋਂ ਦਾ ਫ਼ਿਕਰ), ਵਰਤਮਾਨ ਵਿਚ ਹੀ ਰਹਿਣਾ ਇਸ ਦੀ ਬਿਭੂਤੀ ਹੈ ਹਰੀ ਦਾ ਕੀਰਤਨ ਹੀ ਇਸ ਦੀ ਰਹੁ ਰੀਤੀ ਹੈ। ਗੁਰਮੁਖਾਂ ਦਾ ਇਹ ਪੰਥ ਸਭ ਤੋਂ ਵਧ ਅਲੇਪਤਾ ਦਾ ਹੈ। ਜੋ ਪਰਮਾਤਮਾ ਅਨੇਕ ਹਸਤੀਆਂ ਵਿਚ ਅਣਗਿਣਤ ਰੰਗਾਂ ਵਿਚ ਭਰਪੂਰ ਹੈ ਉਸ ਦੀ ਜੋਤ ਨੂੰ ਸਰਬ ਵਿਆਪਕ ਵੇਖਣਾ ਇਸ ਦੀ ਬੈਰਾਗਨ ਹੈ। ਨਾਨਕ ਕਹੰਦਾ ਹੈ। ਹੇ ਭਰਥਰੀ ਜੋਗੀ ਸੁਣ। ਇਸ ਦੀ ਲਿਵ ਸਦਾ ਇਕ ਪਾਰਬ੍ਰਹਮ ਵਿਚ ਹੀ ਲਗੀ ਰਹਿੰਦੀ ਹੈ।

---

1. ਆਦਿ ਗ੍ਰੰਥ, ਪੰਨੇ 359-360

*(ਜੋਗੀਆਂ ਵਿਚ ਮਨ ਨੂੰ ਇਕਾਗਰ ਕਰਨ ਲਈ ਮਦ ਪੀਣ ਦਾ ਦਸਤੂਰ ਚਲ ਪਇਆ ਸੀ। ਗੁਰੂ ਨਾਨਕ ਦੇਵ ਨੂੰ ਵੀ ਉਨ੍ਹਾਂ ਇਹ ਪਿਆਲਾ ਪੇਸ਼ ਕੀਤਾ। ਗੁਰੂ ਜੀ ਨੇ ਇਹ ਸ਼ਬਦ ਉਚਾਰਿਆ)*

**ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ॥**
**ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ॥੧॥**
**ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ॥**
**ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ॥੧॥ ਰਹਾਉ॥**
**ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ।**
**ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ॥੨॥**
**ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ॥**
**ਦਰ ਦਰਸਨ ਕਾ ਪ੍ਰੀਤਮ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ॥੩॥**
**ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ॥**
**ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ॥੪॥੩੮॥**[1]

*ਰਾਗ ਆਸਾ॥*

ਗਿਆਨ ਦਾ ਗੁੜ[2] ਲਵੋ। ਧਾਵੇ ਦੇ ਫੁੱਲ ਨਿਰੰਕਾਰ ਵਿਚ ਧਿਆਨ ਨੂੰ ਬਣਾਓ। ਨੇਕ ਅਮਲ ਰੂਪੀ ਕਿੱਕਰ ਦੇ ਛਿੱਲ ਉਸ ਵਿਚ ਪਾਓ। ਦਸਮ ਦੁਆਰ ਵਿਚ ਭੱਠੀ ਬਣਾ ਕੇ ਉਸ ਤੇ ਪ੍ਰੇਮ ਦਾ ਪੋਚਾ ਦਿਓ ਅਤੇ ਇਸ ਪਰਕਾਰ ਅੰਮ੍ਰਿਤ ਚੁਆਓ। ਬਾਬਾ, ਮੇਰਾ ਮਨ ਇਹ ਨਾਮ ਰਸ ਪੀ ਕੇ ਮਤਵਾਲਾ ਹੋ ਗਇਆ ਹੈ ਤੇ ਸਦਾ ਸਹਜ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ। ਇਹ ਅਵਸਥਾ ਰਾਤ ਦਿਨ ਬਣੀ ਰਹਿੰਦੀ ਹੈ ਅਤੇ ਪਰਮਾਤਮਾ ਦੇ ਪ੍ਰੇਮ ਵਿਚ ਲਿਵ ਲਗੀ ਰਹਿੰਦੀ ਹੈ ਅਤੇ ਨਾ ਨਾਸ ਹੋਣ ਵਾਲੇ ਸ਼ਬਦ ਨੂੰ ਮੈਂ ਪਕੜਿਆ ਹੋਇਆ ਹੈ। ਇਹ ਸਹਜ ਦਾ ਪਿਆਲਾ ਜੋ ਨਿਰੋਲ ਸੱਚ ਨਾਲ ਭਰਿਆ ਹੋਇਆ ਹੈ ਉਸ ਨੂੰ ਪਿਆਉਂਦਾ ਹੈ ਜਿਸ ਤੇ ਰੱਬ ਦੀ ਮਿਹਰ ਹੁੰਦੀ ਹੈ। ਜੋ ਇਸ ਅੰਮ੍ਰਿਤ ਦਾ ਵਪਾਰੀ ਹੈ ਉਹ ਇਸ ਹੋਛੇ ਨਸ਼ੇ (ਸ਼ਰਾਬ) ਨਾਲ ਕਿਸ ਤਰ੍ਹਾਂ ਪਿਆਰ ਕਰ ਸਕਦਾ ਹੈ। ਅੰਮ੍ਰਿਤ ਰੂਪ ਬਾਣੀ ਜਿਸ ਦੀ ਸਾਖੀ ਗੁਰੂ ਭਰਦਾ ਹੈ ਉਹ ਪੀਂਦਿਆਂ ਸਾਰ ਹੀ ਮੈਂ ਉਸ ਦੀ ਨਜ਼ਰ ਵਿਚ ਕਬੂਲ ਹੋ ਗਇਆ। ਜੋ ਪਿਆਰੇ ਦੇ ਦਰਸ਼ਨ ਦੀ ਤੱਕ ਲਾਈ ਬੈਠਾ ਹੈ ਉਹ ਮੁਕਤੀ ਅਤੇ ਬੈਕੁੰਠ ਨੂੰ ਕੀ ਕਰੇ? ਉਹ ਉਸ ਦੇ ਗੁਣ ਗਾਣ ਵਿਚ ਮਸਤ ਸਦਾ ਦੁਨੀਆ ਤੋਂ ਅਲੋਪ ਹੈ। ਉਹ ਆਪਣਾ ਜਨਮ ਅਜਾਈਂ ਨਹੀਂ ਗੰਵਾਉਂਦਾ। ਨਾਨਕ ਕਹਿੰਦਾ ਹੈ ਹੇ ਭਰਥਰੀ ਉਹ ਜੋਗੀ ਸਦਾ ਨਾਮ ਅੰਮ੍ਰਿਤ ਪੀਂਦਾ ਹੈ ਉਸ ਵਿਚ ਮਸਤ ਹੈ।

---

1. ਆਦਿ ਗ੍ਰੰਥ, ਪੰਨਾ 360
2. ਗੁੜ, ਧਾਵੇ ਦੇ ਫੁੱਲ ਤੇ ਕਿੱਕਰ ਦੇ ਛਿਲਕੇ ਰਲਾ ਕੇ ਦੇਸ਼ ਵਿਚ ਸ਼ਰਾਬ ਕਢਦੇ ਸਨ।

# ਭਾਗ ਤੀਜਾ

# ਲਕਸ਼ ਦੀ ਪ੍ਰਾਪਤੀ ਦੇ ਸਾਧਨ

## ਸਤਿਗੁਰੂ

ਗੁਰਾ ਇਕ ਦੇਹਿ ਬੁਝਾਈ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥[1]

(ਆਦਿ ਗ੍ਰੰਥ, ਪੰਨਾ 2)

1. ਹੇ ਗੁਰੂ ਜੀ! ਮੈਨੂੰ ਇਕ ਦੀ ਸੂਝ ਕਰਾ ਦਿਉ। ਸਾਰੇ ਜੀਵਾਂ ਦਾ ਜੋ ਇਕ ਦੇਵਣਹਾਰ ਹੈ ਉਹ ਮੈਨੂੰ ਕਦੀ ਨਾ ਭੁੱਲੇ।

# ਗੁਰੂ ਦੀ ਲੋੜ

**ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥**
**ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥**
**ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ॥**
**ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ॥**
**ਜਗ ਜੀਵਨੁ ਦਾਤਾ ਪਾਇਆ॥**[1]

*ਵਾਰ ਆਸਾ ਪਉੜੀ ੬*

ਬਿਨਾਂ ਸਤਿਗੁਰੂ ਕਿਸੇ ਨੂੰ ਅੱਗੇ ਵੀ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋਈ ਨਾ ਹੁਣ ਹੋਣੀ ਹੈ। ਪਰਮਾਤਮਾ ਨੇ ਸਬਦ ਸਤਿਗੁਰੂ ਵਿਚ ਆਪ ਰਖਿਆ ਹੈ ਜੋ ਸਤਿਗੁਰੂ ਨੇ ਪ੍ਰਗਟ ਸੁਣਾ ਦਿਤਾ ਹੈ। ਸਤਿਗੁਰੂ ਨੂੰ ਮਿਲ ਕੇ ਜਿਨ੍ਹਾਂ ਮਾਇਆ ਨਾਲ ਮੋਹ ਨਾਸ ਕਰ ਦਿਤਾ ਹੈ ਉਨ੍ਹਾਂ ਨੂੰ ਸਦੀਵੀ ਮੁਕਤੀ ਮਿਲ ਜਾਂਦੀ ਹੈ। ਪਰਮਾਤਮਾ ਵਿਚ ਚਿਤ ਜੋੜਨਾ ਇਹ ਸਭ ਤੋਂ ਉਤਮ ਵਿਚਾਰ ਹੈ। ਜੋ ਸਾਰੇ ਜਗਤ ਨੂੰ ਜ਼ਿੰਦਗੀ ਪ੍ਰਦਾਨ ਕਰਦਾ ਹੈ ਉਸ ਨਿਰੰਕਾਰ ਨਾਲ ਉਨ੍ਹਾਂ ਨੂੰ ਮੇਲ ਪ੍ਰਾਪਤ ਹੋ ਗਿਆ ਹੈ।

**ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ੍ਹ ਕਲ॥**
**ਤਾਹੂ ਖਰੇ ਸੁਜਾਣ ਵੰਞਾ ਏਨ੍ਹੀ ਕਪਰੀ॥੩॥**[2]

*ਸਲੋਕ ਵਾਰਾਂ ਤੋਂ ਵਧੀਕ॥*

ਜੇ ਤੈਨੂੰ ਤਰਨਾ ਆਉਂਦਾ ਹੈ ਤਾਂ ਵੀ ਤੂੰ ਇਸ ਕਲਾ ਦੀ ਜਾਚ ਉਨ੍ਹਾਂ ਸਿਆਣੇ ਅਤਾਈਆਂ ਕੋਲੋਂ ਸਿਖ ਜੋ ਇਨ੍ਹਾਂ ਘੁੰਮਣਘੇਰਾਂ ਵਿਚੋਂ ਲੰਘੇ ਹਨ।

# ਗੁਰੂ ਦੇ ਗੁਣ

**ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ॥ ਅਕਥੁ ਕਥਾਵੈ ਸਬਦਿ ਮਿਲਾਵੈ॥**
**ਹਰਿ ਕੇ ਲੋਗ ਅਵਰ ਨਹੀ ਕਾਰਾ॥ ਸਾਚਉ ਠਾਕੁਰੁ ਸਾਚੁ ਪਿਆਰਾ॥੧॥**
**ਤਨ ਮਹਿ ਮਨੂਆ ਮਨ ਮਹਿ ਸਾਚਾ॥ ਸੋ ਸਾਚਾ ਮਿਲਿ ਸਾਚੇ ਰਾਚਾ॥**
**ਸੇਵਕੁ ਪ੍ਰਭ ਕੈ ਲਾਗੈ ਪਾਇ॥ ਸਤਿਗੁਰੁ ਪੂਰਾ ਮਿਲੈ ਮਿਲਾਇ॥੩॥੨॥**[3]

*(ਧਨਾਸਰੀ ਅਸਟਪਦੀਆ॥)*

ਉਸ ਨੂੰ ਗੁਰੂ ਧਾਰਨ ਕਰੋ ਜੋ ਸੱਚ ਵਿਚ ਪੱਕਾ ਕਰਦਾ ਹੈ। ਜੋ ਬਾਣੀ ਦੁਆਰਾ ਦੱਸਿਆ ਨਹੀਂ ਜਾਂਦਾ ਉਸ ਨਿਰੰਕਾਰ ਦੀਆਂ ਗੱਲਾਂ ਕਰਾਉਂਦਾ ਹੈ ਅਤੇ ਸਬਦ ਦੁਆਰਾ ਉਸ

---
1. ਆਦਿ ਗ੍ਰੰਥ, ਪੰਨਾ 466
2. ਆਦਿ ਗ੍ਰੰਥ, ਪੰਨਾ 1410
3. ਆਦਿ ਗ੍ਰੰਥ, ਪੰਨਾ 686

ਨਾਲ ਮੇਲ ਦਿੰਦਾ ਹੈ। ਹਰੀ ਦੇ ਲੋਕਾਂ ਦੀ ਹੋਰ ਕੋਈ ਕਾਰ ਨਹੀਂ ਹੁੰਦੀ। ਉਨ੍ਹਾਂ ਦਾ ਸੱਚੇ ਮਾਲਿਕ ਅਤੇ ਸੱਚ ਨਾਲ ਹੀ ਪਿਆਰ ਹੈ। ਸਰੀਰ ਵਿਚ ਮਨ ਨੂੰ ਖੋਜ ਕੇ ਉਸ ਵਿਚ ਸੱਚੇ ਦਾ ਵਾਸ ਕਰਾਉਂਦੇ ਹਨ। ਜੋ ਸੱਚੇ ਵਿਚ ਲਿਵ ਜੋੜਦੇ ਹਨ ਉਹ ਵੀ ਉਸ ਦਾ ਰੂਪ ਹੋ ਜਾਂਦੇ ਹਨ। ਸਤਿਗੁਰੂ ਪੂਰਾ ਜੇ ਮਿਲੇ ਤਾਂ ਉਹ ਸੇਵਕ ਨੂੰ ਪ੍ਰਭੂ ਦੇ ਚਰਨਾਂ ਵਿਚ ਲੈ ਜਾਂਦਾ ਹੈ ਅਤੇ ਉਸ ਨਾਲ ਮੇਲ ਕਰਾ ਦਿੰਦਾ ਹੈ।

**ਏਕ ਮਹਿ ਸਰਬ ਸਰਬ ਮਹਿ ਏਕਾ ਏਹ ਸਤਿਗੁਰਿ ਦੇਖਿ ਦਿਖਾਈ ॥੫॥**
**ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ ਸੋ ਪ੍ਰਭੁ ਲਖਨੁ ਨ ਜਾਈ ॥੬॥**
**ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ ॥੭॥**
**ਸਚੈ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ ਲਾਈ ॥੮॥**
**ਮੋਹਿ ਗਇਆ ਬੈਰਾਗੀ ਜੋਗੀ ਘਟਿ ਘਟਿ ਕਿੰਗੁਰੀ ਵਾਈ ॥੯॥**
**ਨਾਨਕ ਸਰਣਿ ਪ੍ਰਭੂ ਕੀ ਛੂਟੇ ਸਤਿਗੁਰ ਸਚੁ ਸਖਾਈ ॥੧੦॥੮॥**[1]

***ਰਾਮਕਲੀ ਦਖਣੀ॥***

ਸਤਿਗੁਰੂ ਨੇ ਆਪ ਇਹ ਸਹੀ ਕਰ ਲਿਆ ਹੈ ਕਿ ਸਾਰੀ ਸ੍ਰਿਸ਼ਟੀ ਪਰਮਾਤਮਾ ਦੇ ਸਹਾਰੇ ਹੈ ਅਤੇ ਸਭ ਵਿਚ ਉਹ ਵਿਆਪਕ ਹੈ ਅਤੇ ਉਹ ਸੇਵਕਾਂ ਨੂੰ ਇਹ ਪ੍ਰਤੱਖ ਕਰਾ ਦਿੰਦਾ ਹੈ। ਜਿਸ ਪਰਮਾਤਮਾ ਨੇ ਦੇਸ, ਮੰਡਲ ਅਤੇ ਬ੍ਰਹਿਮੰਡ ਬਣਾਇਆ ਹੈ ਉਹ ਅਲਖ ਹੈ। ਦੀਵੇ ਤੋਂ ਦੀਵਾ ਜਗਿਆ ਅਤੇ ਸਤਿਗੁਰੂ ਨੇ ਸਾਰੀ ਸਿਰਜਣਾ ਵਿਚ ਉਸ ਦੀ ਜੋਤੀ ਵਿਖਾ ਦਿੱਤੀ। ਜੋ ਨਿਰਭਉ ਸੱਚ ਦੇ ਮਹਿਲ ਵਿਚ ਸੱਚੇ ਤਖ਼ਤ ਤੇ ਬੈਠਾ ਹੈ ਉਸ ਵਿਚ ਲਿਵ ਜੋੜ ਦਿਤੀ। ਮੋਹ ਨਸ਼ਟ ਹੋ ਗਿਆ, ਦੁਨੀਆ ਤੋਂ ਚਿਤ ਚਾ ਕੇ ਉਸ ਨਾਲ ਜੁੜ ਗਏ ਜਿਸ ਦੀ ਵੀਣਾ ਹਰ ਅੰਤਹਕਰਣ ਵਿਚ ਵਜ ਰਹੀ ਹੈ। ਨਾਨਕ! ਸਤਿਗੁਰੂ ਸੱਚਾ ਮਿੱਤਰ ਪ੍ਰਭੂ ਦੀ ਸਰਣ ਵਿਚ ਲੈ ਗਿਆ ਤੇ ਮੁਕਤੀ ਪ੍ਰਾਪਤ ਹੋ ਗਈ।

**ਪੂਰੇ ਗੁਰ ਤੇ ਨਾਮੁ ਪਾਇਆ ਜਾਇ॥ ਜੋਗ ਜੁਗਤਿ ਸਚਿ ਰਹੈ ਸਮਾਇ॥**
**ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਆ ਚਾਰਿ॥**
**ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਇ ਮੋਖ ਦੁਆਰੁ॥**
**ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ॥**
**ਨਾਨਕ ਵਡੇ ਸੇ ਵਡਭਾਗੀ ਜਿਨਿ ਸਚੁ ਰਖਿਆ ਉਰਧਾਰਿ॥੩੪॥**[2]

***ਰਾਮਕਲੀ ਸਿਧ ਗੋਸਟਿ॥***

ਨਾਮ ਪੂਰੇ ਗੁਰੂ ਪਾਸੋਂ ਲੱਭਦਾ ਹੈ। ਠੀਕ ਜੁਗਤੀ ਜੋਗ ਦੀ ਇਹ ਹੈ ਕਿ ਪੁਰਸ਼ ਸੱਚ ਵਿਚ ਲੀਨ ਹੋ ਜਾਏ। ਜੋਗੀ ਬਾਰਾਂ ਪੰਥਾਂ ਵਿਚ ਅਤੇ ਸੰਨਿਆਸੀ ਆਪਣੇ ਦਸਾਂ ਵਿਚ ਭਟਕ ਰਹੇ ਹਨ। ਗੁਰੂ ਦੇ ਸ਼ਬਦ ਦੁਆਰਾ ਜੋ ਖੁਦੀ ਮਾਰ ਕੇ ਜੀ ਰਿਹਾ ਹੈ ਉਸ ਨੂੰ ਮੁਕਤੀ ਦਾ ਦਰਵਾਜ਼ਾ ਲੱਭੇਗਾ। ਬਿਨਾਂ ਸ਼ਬਦ ਦੇ ਸਾਰੇ ਹੋਰ ਪਾਸੇ ਲਗੇ ਹੋਏ ਹਨ।

---

1. ਆਦਿ ਗ੍ਰੰਥ, ਪੰਨਾ 907
2. ਆਦਿ ਗ੍ਰੰਥ, ਪੰਨੇ 941-942

ਇਹ ਰਿਦੇ ਵਿਚ ਵਿਚਾਰ ਕੇ ਵੇਖ ਲਵੇ। ਨਾਨਕ! ਉਹ ਵੱਡੇ ਭਾਗਾਂ ਵਾਲੇ ਹਨ ਜਿਨ੍ਹਾਂ ਆਪਣੇ ਰਿਦੇ ਵਿਚ ਸੱਚ ਦਾ ਨਿਵਾਸ ਕਰਾਇਆ ਹੋਇਆ ਹੈ।

## ਗੁਰੂ ਦਾ ਕਾਰਜ ਕ੍ਰਮ

ਗੁਣਵੰਤੀ ਗੁਣ ਵੀਥਰੈ ਅਉਗੁਣਵੰਤੀ ਝੂਰਿ॥
ਜੇ ਲੋੜਹਿ ਵਰੁ ਕਾਮਣੀ ਨਹ ਮਿਲੀਐ ਪਿਰ ਕੂਰਿ॥
ਨਾ ਬੇੜੀ ਨਾ ਤੁਲਹੜਾ ਨਾ ਪਾਈਐ ਪਿਰੁ ਦੂਰਿ॥੧॥
ਮੇਰੇ ਠਾਕੁਰ ਪੂਰੈ ਤਖਤਿ ਅਡੋਲੁ॥
ਗੁਰਮੁਖਿ ਪੂਰਾ ਜੇ ਕਰੇ ਪਾਈਐ ਸਾਚੁ ਅਤੋਲੁ॥ ਰਹਾਉ॥
ਪ੍ਰਭੁ ਹਰਿ ਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ॥
ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ॥
ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ॥੨॥
ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ॥
ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ॥
ਜੇ ਤਿਸੁ ਭਾਵੈ ਊਜਲੀ ਸਤ ਸਰਿ ਨਾਵਣ ਜਾਉ॥੩॥
ਪੂਰੋ ਪੂਰੋ ਆਖੀਐ ਪੂਰੈ ਤਖਤਿ ਨਿਵਾਸ॥
ਪੂਰੈ ਥਾਨਿ ਸੁਹਾਵਣੈ ਪੂਰੈ ਆਸ ਨਿਰਾਸ॥
ਨਾਨਕ ਪੂਰਾ ਜੇ ਮਿਲੈ ਕਿਉ ਘਾਟੈ ਗੁਣ ਤਾਸ॥੪॥੯॥[1]

*ਸਿਰੀਰਾਗੁ ਮਹਲਾ ੧॥*

ਹੇ ਜਗਿਆਸੂ ਰੂਪ ਇਸਤ੍ਰੀ ਜੇ ਤੂੰ ਪਤੀ ਪਰਮੇਸ਼ੁਰ ਨਾਲ ਮੇਲ ਚਾਹੁੰਦੀ ਹੈ ਤਾਂ ਉਹ ਕੂੜ ਰਾਹੀਂ ਨਹੀਂ ਮਿਲਦਾ। ਗੁਣਵਾਨ ਇਸਤ੍ਰੀ ਪਤੀ ਦੇ ਗੁਣਾਂ ਦਾ ਵਿਸਤਾਰ ਕਰਦੀ ਹੈ। ਅਉਗਣਵੰਤ ਪਾਸੋਂ ਉਹ ਦੂਰ ਹੈ। ਨਾ ਬੇੜੀ ਹੈ ਨਾ ਟੱਲਾ ਹੈ। ਉਸ ਦੂਰ ਵਸਦੇ ਪਿਰ ਨੂੰ ਨਹੀਂ ਪ੍ਰਾਪਤ ਕਰ ਸਕਦੀ। ਹੇ ਮੇਰੇ ਮਾਲਿਕ ਤੂੰ ਅਚਲ ਤਖ਼ਤ ਤੇ ਬੈਠਾ ਹੈ। ਕੋਈ ਗੁਰਮੁਖ ਜੇ ਮੈਨੂੰ ਪੂਰਾ ਬਣਾ ਦੇਵੇ ਤਾਂ ਅਤੋਲ ਸੱਚ ਪ੍ਰਾਪਤ ਹੋ ਜਾਏਗਾ। ਹਰੀ ਪ੍ਰਭੂ ਇ਼ਕ ਸੁੰਦਰ ਮੰਦਿਰ ਵਤ ਹੈ। ਹੀਰੇ, ਲਾਲਾਂ, ਮੋਤੀਆਂ ਅਤੇ ਉਜਲ ਹੀਰਿਆਂ ਨਾਲ ਭਰਪੂਰ ਇਕ ਸੋਨੇ ਦਾ ਕੋਟ ਜੋ ਮਨ ਨੂੰ ਪ੍ਰਸੰਨ ਕਰਦਾ ਹੈ। ਬਿਨਾਂ ਪੌੜੀ ਮੈਂ ਇਸ ਕੋਟ ਤੇ ਕਿਕੁਰ ਜਾਵਾਂ? ਤੂੰ ਗੁਰੂ ਰਾਹੀਂ ਜੋ ਹਰੀ ਦੇ ਧਿਆਨ ਵਿਚ ਮਗਨ ਹੈ ਉਸ ਨੂੰ ਵੇਖ। ਗੁਰੂ ਹੀ ਪੌੜੀ ਹੈ। ਗੁਰੂ ਹੀ ਟੱਲਾ ਹੈ ਹਰੀ ਦੇ ਨਾਮ ਨਾਲ ਲੱਦਿਆ ਹੋਇਆ। ਗੁਰੂ ਇਸ ਸੰਸਾਰ ਸਮੁੰਦਰ ਨੂੰ ਤਰਨ ਲਈ ਜਹਾਜ਼ ਹੈ। ਗੁਰੂ ਇਸ ਸਦਾ ਵਗਦੇ ਦਰਿਆ (ਸੰਸਾਰ) ਤੇ ਇਕ ਤੀਰਥ ਹੈ। ਜਦੋਂ ਨਿਰੰਕਾਰ ਦੀ ਮਿਹਰ ਹੋਵੇ ਆਤਮਾ ਇਸ ਸੱਚ ਦੇ ਸਰ ਵਿਚ ਨਹਾ ਕੇ ਨਿਰਮਲ ਹੋ ਜਾਂਦੀ ਹੈ। ਜਿਸ ਨੂੰ ਪੂਰਾ ਪੂਰਾ ਆਖਦੇ ਹਨ ਉਸ ਦਾ ਨਿਵਾਸ ਪੂਰੇ ਤਖ਼ਤ ਤੇ ਹੈ। ਉਸ ਸੁੰਦਰ ਪੂਰੇ ਅਸਥਾਨ ਵਿਚ ਉਹ ਨਿਰਾਸਿਆਂ ਦੀ ਆਸ ਪੂਰੀ ਕਰਦਾ ਹੈ। ਨਾਨਕ! ਜੇ ਉਹ ਪੂਰਾ ਮਿਲ ਜਾਵੇ ਤਾਂ ਉਸ ਜੀਵਾਤਮਾ ਦੇ ਗੁਣ ਕਿਸ ਤਰ੍ਹਾਂ ਘਟ ਸਕਦੇ ਹਨ?

---

1. ਆਦਿ ਗ੍ਰੰਥ, ਪੰਨਾ 17

ਅੰਮ੍ਰਿਤੁ ਨੀਰੁ ਗਿਆਨਿ ਮਨੁ ਮਜਨੁ ਅਠਸਠਿ ਤੀਰਥ ਸੰਗਿ ਗਹੇ॥
ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁੋ ਖੋਜਿ ਲਹੈ॥੧॥
ਗੁਰ ਸਮਾਨਿ ਤੀਰਥੁ ਨਹੀ ਕੋਇ॥ ਸਰੁ ਸੰਤੋਖੁ ਤਾਸੁ ਗੁਰੁ ਹੋਇ॥੧॥ਰਹਾਉ॥
ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥
ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ॥੨॥
ਰਤਾ ਸਚਿ ਨਾਮਿ ਤਲ ਹੀਅਲੁ ਸੋ ਗੁਰੁ ਪਰਮਲੁ ਕਹੀਐ॥
ਜਾ ਕੀ ਵਾਸੁ ਬਨਾਸਪਤਿ ਸਉਰੈ ਤਾਸੁ ਚਰਣ ਲਿਵ ਰਹੀਐ॥੩॥
ਗੁਰਮੁਖਿ ਜੀਅ ਪ੍ਰਾਨ ਉਪਜਹਿ ਗੁਰਮੁਖਿ ਸਿਵ ਘਰਿ ਜਾਈਐ॥
ਗੁਰਮੁਖਿ ਨਾਨਕ ਸਚਿ ਸਮਾਈਐ ਗੁਰਮੁਖਿ ਨਿਜ ਪਦੁ ਪਾਈਐ॥੪॥੬॥[1]

*ਪ੍ਰਭਾਤੀ ਮਹਲਾ ੧॥*

ਜੋ ਸਿੱਖ ਗੁਰੂ ਦੀ ਸੇਵਾ ਕਰਦਾ ਹੈ ਅਤੇ ਗੁਰਬਾਣੀ ਦੀ ਖੋਜ ਕਰਦਾ ਹੈ ਉਸ ਨੂੰ ਉਸ ਵਿਚੋਂ ਹੀਰੇ ਅਤੇ ਲਾਲ ਮਿਲਦੇ ਹਨ। ਉਹ ਆਪਣੇ ਮਨ ਨੂੰ ਗਿਆਨ ਦੇ ਅੰਮ੍ਰਿਤ ਜਲ ਵਿਚ ਇਸ਼ਨਾਨ ਕਰਾਉਂਦਾ ਹੈ। ਇਸ ਗਿਆਨ ਵਿਚ ਅਠਾਹਠ ਤੀਰਥਾਂ ਦੀ ਪਵਿੱਤ੍ਰਤਾ ਹੈ। ਗੁਰੂ ਦੇ ਬਰਾਬਰ ਕੋਈ ਤੀਰਥ ਨਹੀਂ। ਉਹ ਗੁਰੂ ਸੰਤੋਖ ਦਾ ਸਰੋਵਰ ਹੈ। ਗੁਰੂ ਇਕ ਦਰਿਆ ਹੈ ਜਿਸ ਦਾ ਪਾਣੀ ਸਦਾ ਹੀ ਸਾਫ ਰਹਿੰਦਾ ਹੈ। ਗੁਰੂ ਦੇ ਮੇਲ ਨਾਲ ਖੋਟੀ ਬੁੱਧੀ ਨਾਸ ਹੋ ਜਾਂਦੀ ਹੈ। ਗੁਰੂ ਦੇ ਮੇਲ ਨਾਲ ਇਸ਼ਨਾਨ ਪੂਰਨ ਹੋ ਜਾਂਦਾ ਹੈ। ਉਹ ਪਸ਼ੂਆਂ ਅਤੇ ਭੂਤਨਿਆਂ ਤੋਂ ਦੇਵਤੇ ਬਣਾ ਦਿੰਦਾ ਹੈ। ਗੁਰੂ ਜੋ ਡੂੰਘੇ ਦਿਲੋਂ ਨਾਮ ਵਿਚ ਰੰਗਿਆ ਹੋਇਆ ਹੈ ਉਸ ਨੂੰ ਹੀ ਅਸਲੀ ਚੰਦਨ ਕਹਿਣਾ ਉਚਿਤ ਹੈ, ਜਿਸ ਦੀ ਵਾਸ਼ਨਾ ਨਾਲ ਹੋਰ ਬਨਸਪਤੀ ਵੀ ਸੁਗੰਧਿਤ ਹੋ ਜਾਂਦੀ ਹੈ, ਉਸ ਦੇ ਚਰਨਾਂ ਵਿਚ ਧਿਆਨ ਜੋੜ ਕੇ ਬੈਠੀਏ। ਗੁਰੂ ਦੁਆਰਾ ਹੀ ਜੀਅ ਵਿਚ ਮੁੜ ਤਾਜ਼ਗੀ ਆ ਜਾਂਦੀ ਹੈ। ਗੁਰੂ ਦੁਆਰਾ ਆਤਮ ਮੰਡਲ ਵਿਚ ਨਿਵਾਸ ਹੁੰਦਾ ਹੈ। ਗੁਰੂ ਰਾਹੀਂ ਹੇ ਨਾਨਕ! ਸੱਚ ਵਿਚ ਲੀਨ ਹੋ ਜਾਈਦਾ ਹੈ। ਗੁਰੂ ਰਾਹੀਂ ਨਿਜ ਸਰੂਪ ਦੀ ਲਖਤਾ ਹੁੰਦੀ ਹੈ।

## ਗੁਰੂ ਦੀ ਸ਼ਰਨ ਲੈਣ ਦਾ ਫਲ

ਗ੍ਰਿਹੁ ਬਨੁ ਸਮਸਰਿ ਸਹਿਜ ਸੁਭਾਇ॥ ਦੁਰਮਤਿ ਗਤੁ ਭਈ ਕੀਰਤਿ ਠਾਇ॥
ਸਚ ਪਉੜੀ ਸਾਚਉ ਮੁਖਿ ਨਾਂਉ॥ ਸਤਿਗੁਰੁ ਸੇਵਿ ਪਾਏ ਨਿਜ ਥਾਉ॥੧॥
ਮਨ ਚੂਰੇ ਖਟੁ ਦਰਸਨ ਜਾਣੁ॥ ਸਰਬ ਜੋਤਿ ਪੂਰਨ ਭਗਵਾਨੁ॥੧॥ ਰਹਾਉ॥
ਅਧਿਕ ਤਿਆਸ ਭੇਖ ਬਹੁ ਕਰੈ॥ ਦੁਖੁ ਬਿਖਿਆ ਸੁਖੁ ਤਨਿ ਪਰਹਰੈ॥
ਕਾਮੁ ਕ੍ਰੋਧੁ ਅੰਤਰਿ ਧਨੁ ਹਿਰੈ॥ ਦੁਬਿਧਾ ਛੋਡਿ ਨਾਮਿ ਨਿਸਤਰੈ॥੨॥
ਸਿਫਤਿ ਸਲਾਹਣੁ ਸਹਜ ਅਨੰਦ॥ ਸਖਾ ਸੈਨੁ ਪ੍ਰੇਮੁ ਗੋਬਿੰਦ॥
ਆਪੇ ਕਰੇ ਆਪੇ ਬਖਸਿੰਦੁ॥ ਤਨੁ ਮਨੁ ਹਰਿ ਪਹਿ ਆਗੈ ਜਿੰਦੁ॥੩॥
ਝੂਠ ਵਿਕਾਰ ਮਹਾ ਦੁਖੁ ਦੇਹ॥ ਭੇਖ ਵਰਨ ਦੀਸਹਿ ਸਭਿ ਖੇਹ॥
ਜੋ ਉਪਜੈ ਸੋ ਆਵੈ ਜਾਇ॥ ਨਾਨਕ ਅਸਥਿਰੁ ਨਾਮੁ ਰਜਾਇ॥੪॥੧੧॥[2]

*ਆਸਾ ਮਹਲਾ ੧॥*

1. ਆਦਿ ਗ੍ਰੰਥ, ਪੰਨੇ 1328 – 1329
2. ਆਦਿ ਗ੍ਰੰਥ, ਪੰਨੇ 351 – 352

ਜੋ ਸਤਿਗੁਰ ਦੀ ਸੇਵਾ ਕਰਦਾ ਹੈ, ਉਸ ਨੂੰ ਆਪਣੀ ਅਸਲ ਥਾਂ ਪ੍ਰਾਪਤ ਹੋ ਜਾਂਦੀ ਹੈ। ਸਹਜ ਸੁਭਾਅ ਹੀ ਘਰ ਅਤੇ ਬਨ ਬਰਾਬਰ ਹੋ ਜਾਂਦੇ ਹਨ। ਖੋਟੀ ਬੁੱਧੀ ਨਾਸ ਹੋ ਜਾਂਦੀ ਹੈ ਅਤੇ ਉਸ ਦੀ ਥਾਂ ਪਰਮਾਤਮਾ ਦੀ ਸਿਫਤ ਸਲਾਹ ਲੈ ਲੈਂਦੇ ਹਨ। ਸੱਚੇ ਨਾਮ ਦਾ ਜਪ ਕਰਦਾ, ਉਹ ਸੱਚ ਦੀ ਪੌੜੀ ਉਤੇ ਚੜ੍ਹਦਾ ਹੈ। ਮਨ ਵਸ ਵਿਚ ਆ ਜਾਵੇ, ਤਾਂ ਸਮਝੋ ਛੇ ਦਰਸ਼ਨਾਂ ਦਾ ਗਿਆਨ ਪ੍ਰਾਪਤ ਹੋ ਗਿਆ। ਸਰਬ ਥਾਂ ਪਰਮਾਤਮਾ ਦੀ ਜੋਤੀ ਉਸ ਨੂੰ ਪਸਰੀ ਹੋਈ ਦਿਸਦੀ ਹੈ। ਬਹੁਤੇ ਭੇਖ ਕੀਤਿਆਂ ਤ੍ਰਿਸ਼ਨਾ ਵਧਦੀ ਹੈ। ਵਿਸ਼ੇ ਭੋਗ ਦਾ ਦੁਖ ਉਸ ਦੇ ਸਰੀਰਕ ਸੁਖ ਨੂੰ ਨਾਸ ਕਰ ਦਿੰਦਾ ਹੈ। ਕਾਮ ਅਤੇ ਕਰੋਧ ਅੰਦਰ ਦਾ ਧਨ ਚੁਰਾ ਲੈਂਦੇ ਹਨ। ਦੁਬਿਧਾ ਛਡ ਦੇਵੇ ਤਾਂ ਨਾਮ ਦੁਆਰਾ ਤਰ ਜਾਂਦਾ ਹੈ। ਪਰਮਾਤਮਾ ਦੇ ਗੁਣ ਗਾਣ ਨਾਲ ਸਹਜ[1] ਦਾ ਆਨੰਦ ਮਿਲਦਾ ਹੈ। ਈਸ਼੍ਵਰ ਦਾ ਪ੍ਰੇਮ ਉਸ ਦਾ ਮਿੱਤਰ ਤੇ ਰਿਸ਼ਤੇਦਾਰ ਬਣ ਜਾਂਦਾ ਹੈ। ਉਹ ਆਪਣਾ ਸਰੀਰ ਮਨ ਤੇ ਜੀਵਨ ਪਰਮਾਤਮਾ ਨੂੰ ਅਰਪ ਦਿੰਦਾ ਹੈ। ਜਿਸ ਪਰਮਾਤਮਾ ਨੇ ਪੈਦਾ ਕੀਤਾ ਹੈ, ਉਹ ਉਸ ਉਪਰ ਮਿਹਰ ਕਰਦਾ ਹੈ। ਕੂੜ ਅਤੇ ਵਿਸ਼ੇ ਦੇਹੀ ਨੂੰ ਬਹੁਤ ਦੁਖੀ ਕਰਦੇ ਹਨ। ਉਸ ਦੁਖ ਨੂੰ ਦੂਰ ਕਰਨ ਲਈ ਭੇਖ ਅਤੇ ਵਰਣ ਸਭ ਨਿਕੰਮੇ ਦਿਸਦੇ ਹਨ। ਜੋ ਜੰਮਿਆ ਹੈ, ਉਹ ਆਉਂਦਾ ਜਾਂਦਾ ਰਹਿੰਦਾ ਹੈ। ਨਾਨਕ! ਜੋ ਨਾਮ ਸਿਮਰਦਾ ਅਤੇ ਭਾਣਾ ਮੰਨਦਾ ਹੈ, ਉਹ ਥਿਰ ਹੋ ਜਾਂਦਾ ਹੈ, ਅਰਥਾਤ, ਜਨਮ ਮਰਨ ਰਹਿਤ ਹੋ ਜਾਂਦਾ ਹੈ।

**ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ॥**
**ਰਸਿ ਰਸਿਆ ਹਰਿਆ ਸਦਾ ਪਕੈ ਕਰਮਿ ਧਿਆਨਿ॥**
**ਪਤਿ ਕੇ ਸਾਦ ਖਾਦਾ ਲਹੈ ਦਾਨਾ ਕੈ ਸਿਰਿ ਦਾਨੁ॥੧॥ਮ:੧॥**
**ਸੁਇਨੇ ਕਾ ਬਿਰਖੁ ਪਤ ਪਰਵਾਲਾ ਫੁਲ ਜਵੇਹਰ ਲਾਲ॥**
**ਤਿਤੁ ਫਲ ਰਤਨ ਲਗਹਿ ਮੁਖਿ ਭਾਖਿਤ ਹਿਰਦੈ ਰਿਦੈ ਨਿਹਾਲੁ॥**
**ਨਾਨਕ ਕਰਮੁ ਹੋਵੈ ਮੁਖਿ ਮਸਤਕਿ ਲਿਖਿਆ ਹੋਵੈ ਲੇਖੁ॥**
**ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ॥**
**ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ॥**
**ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ॥੨॥**[2]

***ਵਾਰ ਮਾਝ ਪਉੜੀ ੨੦ ਸਲੋਕ ੧ ਅਤੇ ੨॥***

ਹੇ ਨਾਨਕ! ਗੁਰੂ ਸੰਤੋਖ ਦਾ ਦਰੱਖ਼ਤ ਹੈ, ਜਿਸ ਨੂੰ ਧਰਮ ਦਾ ਫੁੱਲ ਅਤੇ ਗਿਆਨ ਦਾ ਫਲ ਲਗਦਾ ਹੈ। ਇਹ ਫਲ ਸਦਾ ਹਰਿਆ ਅਤੇ ਭਰਿਆ ਰਹਿੰਦਾ ਹੈ। ਈਸ਼੍ਵਰ ਵਿਚ ਧਿਆਨ ਰਖਦਿਆਂ ਅਤੇ ਚੰਗੇ ਕਰਮ ਕਰਦਿਆਂ ਪਕਦਾ ਹੈ। ਇਸ ਨੂੰ ਖਾਣ ਵਾਲਾ ਪਰਮਾਤਮਾ ਦੇ ਸੰਜੋਗ ਦਾ ਰਸ ਮਾਣਦਾ ਹੈ। ਇਹ ਗੁਰੂ ਦੀ ਦਾਤ ਸਭ ਦਾਤਾਂ ਨਾਲੋਂ ਉਚੀ ਹੈ। ਗੁਰੂ ਸੋਨੇ ਦਾ ਰੁੱਖ ਹੈ, ਜਿਸ ਨੂੰ ਮੋਂਗਿਆਂ ਦੇ ਪੱਤਰ ਅਤੇ ਹੀਰੇ ਅਤੇ ਲਾਲਾਂ ਦੇ ਫੁੱਲ ਲਗੇ ਹੋਏ ਹਨ। ਜੋ ਉਸ ਦੇ ਮੂੰਹੋਂ ਬਚਨ ਨਿਕਲਦੇ ਹਨ, ਉਹ ਇਸ ਦੇ ਫਲ ਰਤਨਾਂ ਵਾਂਗ ਹਨ। ਇਹ ਵਚਨ ਹਿਰਦੇ ਵਿਚ ਪਰਮਾਤਮਾ ਨੂੰ ਪ੍ਰਤੱਖ ਮਹਿਸੂਸ ਕਰਨ

1. ਸਹਜ - ਚੌਥੀ ਅਵਸਥਾ
2. ਆਦਿ ਗ੍ਰੰਥ, ਪੰਨਾ 147

ਦਾ ਸਿੱਟਾ ਹਨ। ਜਦੋਂ ਪਰਮਾਤਮਾ ਦੀ ਮਿਹਰ ਹੋਵੇ ਅਤੇ ਮੱਥੇ ਦੇ ਲੇਖ ਚੰਗੇ ਹੋਣ ਤਾਂ ਪੁਰਸ਼ ਗੁਰੂ ਦੇ ਚਰਨ ਅਠਾਹਠ ਤੀਰਥਾਂ ਨਾਲੋਂ ਚੰਗੇਰੇ ਜਾਣ ਕੇ ਪੂਜਦਾ ਹੈ। ਹਿੰਸਾ, ਮੋਹ, ਲੋਭ ਅਤੇ ਕ੍ਰੋਧ ਚਾਰੇ ਹੀ ਅੱਗ ਦੀਆਂ ਨਦੀਆਂ ਹਨ। ਜੋ ਇਨ੍ਹਾਂ ਵਿਚ ਪੈ ਜਾਂਦੇ ਹਨ, ਉਸ ਸੜਦੇ ਹਨ। ਗੁਰੂ ਦੀ ਸਰਣ ਲੈ ਕੇ ਇਨ੍ਹਾਂ ਨੂੰ ਤਰ ਜਾਈਦਾ ਹੈ।

**ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ॥**
**ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ**
**ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ॥**
**ਖਸਮੁ ਛੋਡਿ ਦੂਜੈ ਲਗੇ ਡੂਬੇ ਸੇ ਵਣਜਾਰਿਆ॥**
**ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ॥**
**ਕਰਿ ਕਿਰਪਾ ਪਾਰਿ ਉਤਾਰਿਆ॥**[1]

***ਵਾਰ ਆਸਾ ਪਉੜੀ ੧੩॥***

ਮੈਂ ਸਤਿਗੁਰੂ ਤੋਂ ਕੁਰਬਾਨ ਜਾਂਦਾ ਹਾਂ, ਜਿਸ ਦੇ ਮਿਲਣ ਨਾਲ ਮੈਂ ਆਪਣੇ ਮਾਲਿਕ ਨੂੰ ਯਾਦ ਕੀਤਾ। ਉਸ ਨੇ ਉਪਦੇਸ਼ ਦੇ ਕੇ ਮੈਨੂੰ ਗਿਆਨ ਦਾ ਸੁਰਮਾ ਦਿਤਾ। ਉਹ ਪਾ ਕੇ ਮੈਂ ਇਸ ਜਗਤ ਨੂੰ ਵੇਖਿਆ। ਜੋ ਜੀਵ ਮਾਲਿਕ ਨੂੰ ਛੱਡ ਕੇ ਦੂਜੇ ਪਾਸੇ ਲਗ ਗਏ, ਉਹ ਸੰਸਾਰ ਸਾਗਰ ਵਿਚ ਡੁੱਬ ਗਏ। ਕਿਸੇ ਵਿਰਲੇ ਨੂੰ ਇਹ ਸੋਝੀ ਹੋਈ ਕਿ ਸਤਿਗੁਰ ਇਸ ਸਾਗਰ ਤੋਂ ਪਾਰ ਕਰਨ ਲਈ ਜਹਾਜ਼ ਹੈ। ਜੋ ਆਪਣੀ ਮਿਹਰ ਦੁਆਰਾ ਪਾਰ ਲੈ ਜਾਂਦਾ ਹੈ।

**ਸਚਾ ਸਤਿਗੁਰੁ ਸੇਵਿ ਸਚੁ ਸਮਾਲਿਆ॥ ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ॥**
**ਪੋਹਿ ਨ ਸਕੈ ਜਮਕਾਲੁ ਸਚਾ ਰਖਵਾਲਿਆ॥ ਗੁਰ ਸਾਖੀ ਜੋਤਿ ਜਗਾਇ ਦੀਵਾ ਬਾਲਿਆ॥**
**ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ॥**
**ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ॥ ਸਭੋ ਵਰਤੈ ਸਚੁ ਸਚੈ ਸਬਦਿ ਨਿਹਾਲਿਆ॥**
**ਨਾਨਕ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੇਖਾਲਿਆ॥**[2]

***ਵਾਰ ਮਲਾਰ ਪਉੜੀ।੧੪॥***

ਸੱਚੇ ਗੁਰੂ ਦੀ ਸੇਵਾ ਕਰ ਕੇ ਮੈਨੂੰ ਸੱਚ ਦਾ ਪਤਾ ਲੱਗਾ। ਜੋ ਘਾਲ ਮੈਂ ਸਤਿਗੁਰ ਅੱਗੇ ਘਾਲੀ ਉਸ ਨੇ ਅੰਤ ਵਿਚ ਮੇਰੀ ਸਹਾਇਤਾ ਕੀਤੀ। ਹੁਣ ਸੱਚਾ ਮੇਰਾ ਰਖਵਾਲਾ ਹੈ ਜਮ ਮੇਰਾ ਕੁਝ ਨਹੀਂ ਵਿਗਾੜ ਸਕਦੇ। ਗੁਰੂ ਦੀ ਸਿੱਖਿਆ ਨੇ ਆਤਮਾ ਨੂੰ ਜਗਾ ਕੇ ਮੇਰੇ ਅੰਦਰ ਗਿਆਨ ਦਾ ਦੀਵਾ ਬਾਲ ਦਿਤਾ। ਕੂੜਿਆਰ ਮਨਮੁਖ, ਬਿਨਾਂ ਨਾਮ ਦੇ ਭੂਤਨਿਆਂ ਵਾਂਗ ਫਿਰ ਰਹੇ ਹਨ। ਉਹ ਅੰਦਰੋਂ ਕਾਲੇ ਹਨ, ਮਨੁੱਖ ਦੇ ਚੰਮ ਵਿਚ ਪਲੇਟੇ ਪਸ਼ੂ ਹਨ। ਮੈਂ ਗੁਰੂ ਦੇ ਸ਼ਬਦ ਰਾਹੀਂ ਵੇਖਿਆ ਕਿ ਪਰਮਾਤਮਾ ਸਰਬ ਵਿਆਪਕ ਹੈ। ਪੂਰੇ ਗੁਰੂ ਨੇ ਮੈਨੂੰ ਦੱਸ ਦਿਤਾ ਕਿ ਨਾਮ ਇਕ ਖ਼ਜ਼ਾਨਾ ਹੈ।

---

1. ਆਦਿ ਗ੍ਰੰਥ, ਪੰਨਾ 470
2. ਆਦਿ ਗ੍ਰੰਥ, ਪੰਨਾ 1284

# ਗੁਰੂ ਸ਼ਬਦ ਰਾਹੀਂ ਹੀ ਸਿੱਖ ਨੂੰ ਸੰਵਾਰਦਾ ਹੈ

ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥
ਗੁਰਾ ਇਕ ਦੇਹਿ ਬੁਝਾਈ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥[1]

*ਜਪੁ ਪਉੜੀ॥੫॥*

ਗੁਰੂ[2] ਦਾ ਸ਼ਬਦ ਹੀ ਨਾਦ ਹੈ। ਗੁਰੂ ਦਾ ਸਬਦ ਹੀ ਵੇਦ ਹੈ। ਗੁਰੂ ਦੇ ਸ਼ਬਦ ਵਿਚ (ਉਸ ਦਾ ਗਿਆਨ) ਸਮਾਇਆ ਹੋਇਆ ਹੈ। ਗੁਰੂ ਸ਼ਿਵਜੀ ਹੈ। ਗੁਰੂ ਵਿਸ਼ਨੂੰ ਅਤੇ ਬ੍ਰਹਮਾ ਹੈ। ਗੁਰੂ ਹੀ ਪਾਰਬਤੀ, ਲੱਛਮੀ ਅਤੇ ਸਰਸ੍ਵਤੀ ਹੈ। ਹੇ ਗੁਰੂ! ਮੈਨੂੰ ਇਕ ਦਾ ਗਿਆਨ ਦੇਵੋ। ਜੋ ਇਕ ਸਾਰੇ ਜੀਵਾਂ ਦਾ ਦਾਤਾ ਹੈ, ਉਹ ਮੈਨੂੰ ਕਦੇ ਨਾ ਵਿਸਰੇ।

ਸਤਿਗੁਰ ਸਬਦੀ ਪਾਧਰੁ ਜਾਣਿ॥ ਗੁਰ ਕੈ ਤਕੀਐ ਸਾਚੈ ਤਾਣਿ॥
ਨਾਮੁ ਸਮਾਲਸਿ ਰੂੜੀ ਬਾਣਿ॥ ਥੈਂ ਭਾਵੈ ਦਰੁ ਲਹਸਿ ਪਿਰਾਣਿ॥੨॥
ਊਡਾਂ ਬੈਸਾ ਏਕ ਲਿਵ ਤਾਰ॥ ਗੁਰ ਕੈ ਸਬਦਿ ਨਾਮ ਆਧਾਰ॥
ਨਾ ਜਲੁ ਡੂੰਗਰ ਨ ਊਚੀ ਧਾਰ॥ ਨਿਜ ਘਰਿ ਵਾਸਾ ਤਹ ਮਗੁ ਨ ਚਾਲਣਹਾਰ॥੩॥
ਜਿਤੁ ਘਰਿ ਵਸਹਿ ਤੂਹੈ ਬਿਧਿ ਜਾਣਹਿ ਬੀਜਉ ਮਹਲੁ ਨ ਜਾਪੈ॥
ਸਤਿਗੁਰ ਬਾਝਹੁ ਸਮਝ ਨ ਹੋਵੀ ਸਭੁ ਜਗੁ ਦਬਿਆ ਛਾਪੈ॥
ਕਰਣ ਪਲਾਵ ਕਰੈ ਬਿਲਲਾਤਉ ਬਿਨੁ ਗੁਰ ਨਾਮੁ ਨ ਜਾਪੈ॥
ਪਲ ਪੰਕਜ ਮਹਿ ਨਾਮੁ ਛਡਾਏ ਜੇ ਗੁਰ ਸਬਦੁ ਸਿਞਾਪੈ॥੪॥
ਇਕਿ ਮੂਰਖ ਅੰਧੇ ਮੁਗਧ ਗਵਾਰ॥ ਇਕਿ ਸਤਿਗੁਰ ਕੈ ਭੈ ਨਾਮ ਅਧਾਰ॥
ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ॥ ਜਿਨਿ ਪੀਤੀ ਤਿਸੁ ਮੋਖ ਦੁਆਰ॥੫॥
ਨਾਮੁ ਭੈ ਭਾਇ ਰਿਦੈ ਵਸਾਹੀ ਗੁਰ ਕਰਣੀ ਸਚੁ ਬਾਣੀ॥
ਇੰਦੁ ਵਰਸੈ ਧਰਤਿ ਸੁਹਾਵੀ ਘਟਿ ਘਟਿ ਜੋਤਿ ਸਮਾਣੀ।
ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ॥
ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ॥੬॥੧॥੪॥

*ਮਲਾਰ ਮਹਲਾ ੧ ਅਸਟਪਦੀਆ ਘਰੁ ੨॥*

ਜੋ ਗੁਰੂ ਦੀ ਓਟ ਲੈ ਕੇ ਸਚਮੁਚ ਦਾ ਤਾਣ ਹਾਸਿਲ ਕਰਦਾ ਅਤੇ ਗੁਰੂ ਦੇ ਸਬਦ ਦੁਆਰਾ ਰਸਤੇ ਦੀ ਗਿਆਤ ਪ੍ਰਾਪਤ ਕਰਦਾ ਹੈ ਸੁੰਦਰ ਬਾਣੀ ਦੁਆਰਾ ਨਾਮ ਦੀ ਸੰਭਾਲ ਕਰਦਾ ਹੈ, ਜੇ ਤੇਰੀ ਮਿਹਰ ਹੋਵੇ ਤਾਂ ਉਹ ਤੇਰਾ ਦਰ ਪਛਾਣ ਲਵੇਗਾ। ਗੁਰੂ ਦੇ ਸ਼ਬਦ

---

1. ਆਦਿ ਗ੍ਰੰਥ, ਪੰਨਾ 2
2. ਜੋਗੀ ਕਹਿੰਦੇ ਹਨ ਗਿਆਨ ਨਾਦ ਤੋਂ ਮਿਲਦਾ ਹੈ, ਜਿਸ ਦੀ ਉਤਪਤੀ ਸਿਵ ਜੀ ਤੋਂ ਹੈ। ਵੇਦ ਬ੍ਰਹਮਾ ਦੀ ਰਾਹੀਂ ਪ੍ਰਗਟ ਹੋਏ ਅਤੇ ਵਿਸ਼ਨੂੰ ਉਨ੍ਹਾਂ ਦੀ ਰੱਖਿਆ ਕਰਦਾ ਹੈ। ਪਾਰਬਤੀ, ਲੱਛਮੀ ਅਤੇ ਸਰਸਵਤੀ ਇਨ੍ਹਾਂ ਦੀਆਂ ਸ਼ਕਤੀਆਂ ਦਾ ਨਾਮ ਹੈ।
3. ਆਦਿ ਗ੍ਰੰਥ, ਪੰਨਾ 1275

ਦੁਆਰਾ ਨਾਮ ਨੂੰ ਆਧਾਰ ਬਣਾ ਕੇ, ਸੁਰਤ ਇਕ ਪਰਮਾਤਮਾ ਦੇ ਨਾਮ ਵਿਚ ਜੋੜ ਕੇ ਜਦੋਂ ਮੈਂ ਬੈਠਦਾ ਹਾਂ ਤਾਂ ਉੱਚਾ ਉੱਡਣ ਲਗ ਪੈਂਦਾ ਹਾ, ਫਿਰ ਨਾ ਸੰਸਾਰ ਸਮੁੰਦਰ ਦੇ ਵਿਕਾਰਾਂ ਦਾ ਜਲ ਨਾ ਅਹੰਕਾਰ ਦਾ ਪਹਾੜ ਜਾਂ ਕੋਈ ਉੱਚਾ ਸਿਲਸਿਲਾ ਮੇਰੇ ਰਾਹ ਵਿਚ ਰੋਕ ਪਾਉਂਦਾ ਹੈ। ਮੇਰਾ ਵਾਸਾ ਨਿਜ ਸਰੂਪ ਵਿਚ ਹੋ ਜਾਦਾ ਹੈ ਅਤੇ ਮੈਂ ਕਿਸੇ ਹੋਰ ਪਗਡੰਡੀ ਉਪਰ ਨਹੀਂ ਤੁਰਦਾ। ਜਿਸ ਆਤਮਾ ਵਿਚ ਤੇਰਾ ਵਾਸ ਹੋ ਜਾਦਾ ਹੈ, ਉਸ ਦੀ ਹਾਲਤ ਤੂੰ ਹੀ ਜਾਣਦਾ ਹੈਂ। ਉਸ ਨੂੰ ਤੇਰੇ ਬਿਨਾਂ ਕੋਈ ਆਸਰਾ ਨਹੀਂ ਸੁਝਦਾ। ਸਤਿਗੁਰ ਤੋਂ ਬਿਨਾ ਸਮਝ ਨਹੀਂ ਪੈਂਦੀ ਕਿ ਸਾਰਾ ਜਗਤ ਅਵਿੱਦਿਆ ਦੇ ਅਸਰ ਹੇਠਾ ਹੈ। ਬਹੁਤ ਕੀਰਨੇ ਪਾਉਂਦੇ ਹਨ ਅਤੇ ਵਿਲਕ ਰਹੇ ਹਨ, ਪਰ ਗੁਰੂ ਤੋਂ ਬਿਨਾਂ ਨਾਮ ਦਾ ਅਹਿਸਾਸ ਨਹੀਂ ਹੁੰਦਾ। ਨਾਮ ਅੱਖ ਦੇ ਫੋਰ ਵਿਚ ਛੁਡਾ ਦਿੰਦਾ ਹੈ ਜੇ ਗੁਰੂ ਦੇ ਸ਼ਬਦ ਨਾਲ ਵਾਕਫ਼ੀ ਹੋ ਜਾਏ। ਇਕ ਤਾਂ ਮੂਰਖ ਅੰਨ੍ਹੇ ਮੂੜ੍ਹ ਤੇ ਗੰਵਾਰ ਹਨ। ਇਕ ਸਤਿਗੁਰ ਦੇ ਭੈ ਵਿਚ ਤੁਰਦੇ ਹਨ ਅਤੇ ਨਾਮ ਉਨ੍ਹਾਂ ਦਾ ਆਸਰਾ ਹੈ। ਗੁਰੂ ਦੀ ਸੱਚੀ ਬਾਣੀ ਅੰਮ੍ਰਿਤ ਦੀ ਧਾਰ ਹੈ। ਜਿਸ ਨੇ ਪੀ ਲਈ ਉਸ ਨੂੰ ਮੁਕਤੀ ਦਾ ਦਰ ਮਿਲ ਜਾਦਾ ਹੈ। ਜੋ ਪ੍ਰੇਮ ਨਾਲ, ਗੁਰਬਾਣੀ ਤੇ ਨਾਮ ਨੂੰ ਹਿਰਦੇ ਵਿਚ ਵਸਾ ਲੈਂਦੇ ਹਨ ਅਤੇ ਭੈ ਵਿਚ ਸੱਚੇ ਅਮਲ ਕਰਦੇ ਹਨ, ਉਨ੍ਹਾਂ ਉਤੇ ਮਿਹਰ ਦਾ ਬੱਦਲ ਵਸਦਾ ਹੈ। ਉਨ੍ਹਾਂ ਦੀ ਰਿਦੇ ਰੂਪੀ ਧਰਤੀ ਸੁਹਾਵੀ ਹੋ ਜਾਂਦੀ ਹੈ ਅਤੇ ਉਨ੍ਹਾਂ ਨੂੰ ਪਰਮਾਤਮਾ ਦੀ ਜੋਤ ਹਰ ਅੰਤਹਕਰਣ ਵਿਚ ਸਮਾਈ ਦਿਸਦੀ ਹੈ। ਪਰ ਨਿਗੁਰੇ ਦੀ ਨਿਸ਼ਾਨੀ ਇਹ ਹੈ ਕਿ ਉਹ ਆਪਣੀ ਖੋਟੀ ਬੁਧੀ ਕਾਰਨ ਕੱਲਰੀ ਧਰਤੀ ਬੀਜਦਾ ਹੈ। ਬਿਨਾਂ ਸਤਿਗੁਰ ਦੇ ਸੰਸਾਰ ਵਿਚ ਡੂੰਘਾ ਹਨੇਰਾ ਹੈ। ਮਨਮੁਖ ਬਿਨਾਂ ਨਾਮ ਦਾ ਜਲ ਪੀਤੇ ਤਿਹਾਏ ਹੀ ਵਿਸ਼ੇ ਵਿਕਾਰਾਂ ਦੇ ਸਮੁੰਦਰ ਵਿਚ ਡੁੱਬ ਕੇ ਮਰ ਜਾਂਦੇ ਹਨ।

## ਗੁਰ ਸ਼ਬਦ ਹੀ ਗੁਰੂ ਹੈ

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥**
**ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ॥੮॥੧॥**[1]
***ਸੋਰਠਿ ਅਸਟਪਦੀਆ॥***

ਬਹੁਤ ਡੂੰਘਾਈ ਤੀਕ ਜਾਣ ਵਾਲਾ ਜੋ ਗੁਰ ਸ਼ਬਦ ਹੈ ਉਹੀ ਗੁਰੂ ਹੈ। ਬਿਨਾਂ ਸ਼ਬਦ ਦੇ ਜਗਤ ਬਾਵਰਾ ਹੈ। ਨਾਨਕ! ਜਿਸ ਦਾ ਮਨ ਸੱਚ ਨਾਲ ਮੰਨ ਗਿਆ ਹੈ ਉਹ ਦੁਨੀਆ ਤੋਂ ਚਿਤ ਚਾ ਲੈਂਦਾ ਹੈ ਤੇ ਉਹ ਵਡਭਾਗੀ ਸਹਜ ਅਵਸਥਾ ਪ੍ਰਾਪਤ ਕਰ ਲੈਂਦਾ ਹੈ।

**ਭਨਤਿ ਨਾਨਕੁ ਕਰੇ ਵੀਚਾਰੁ॥ ਸਾਚੀ ਬਾਣੀ ਸਿਉ ਧਰੇ ਪਿਆਰੁ॥**
**ਤਾ ਕੋ ਪਾਵੈ ਮੋਖ ਦੁਆਰੁ॥ ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ॥੫॥੨॥੪॥**[2]
***ਧਨਾਸਰੀ ਮਹਲਾ ੧॥***

---

1. ਆਦਿ ਗ੍ਰੰਥ, ਪੰਨਾ 635
2. ਆਦਿ ਗ੍ਰੰਥ, ਪੰਨਾ 661

ਨਾਨਕ ਆਖਦਾ ਹੈ ਕਿ ਸੱਚੀ ਬਾਣੀ ਨਾਲ ਪਿਆਰ ਕਰੇ ਅਤੇ ਇਸ ਪੁਰ ਵਿਚਾਰ ਕਰੇ ਤਾਂ ਉਸ ਨੂੰ ਮੋਖ ਦਾ ਦਰਵਾਜ਼ਾ ਮਿਲੇਗਾ। ਇਹ ਸ਼ਬਦ ਸਾਰੇ ਜਪਾਂ ਅਤੇ ਤਪਾਂ ਦਾ ਸਾਰ ਹੈ।

## ਆਰਤੀ[1]

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥**
**ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥੧॥**
**ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ॥ ਅਨਹਤਾ ਸਬਦ ਵਾਜੰਤ ਭੇਰੀ॥੧॥ ਰਹਾਉ॥**
**ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ॥**
**ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ॥੨॥**
**ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥**
**ਗੁਰ ਸਾਖੀ ਜੋਤਿ ਪਰਗਟੁ ਹੋਇ॥ ਜੋ ਤਿਸੁ ਭਾਵੈ ਸੁ ਆਰਤੀ ਹੋਇ॥੩॥**
**ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ॥**
**ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ॥੪॥੧॥੭॥੯॥**[2]

*ਧਨਾਸਰੀ ਮਹਲਾ ੧ ਆਰਤੀ॥*

ਆਕਾਸ਼ ਇਕ ਥਾਲ ਹੈ ਜਿਸ ਵਿਚ ਸੂਰਜ ਅਤੇ ਚੰਨ ਦੋ ਦੀਵੇ ਰਖੇ ਹੋਏ ਹਨ। ਤਾਰਿਆਂ ਦੇ ਮੰਡਲ ਮਾਨੋ ਮੋਤੀ ਹਨ। ਮਲਯਾਗਰ ਪਹਾੜ ਦੇ ਚੰਦਨ ਦੀ ਸੁਗੰਧ ਮਾਨੋਂ ਧੂਪ ਧੁਖ ਰਿਹਾ ਹੈ। ਪੌਣ ਚਉਰੀ ਕਰ ਰਹੀ ਹੈ। ਜਿਤਨੀ ਵੀ ਬਨ ਵਿਚ ਉੱਗੀ ਬਨਸਪਤੀ ਹੈ ਉਸ ਦੇ ਫੁੱਲ ਜੋ ਪਰਕਾਸ਼ ਰਹੇ ਹਨ (ਉਹ ਉਸ ਦੀ ਭੇਟਾ ਹਨ)। ਕੈਸੀ ਅਸਚਰਜ ਆਰਤੀ ਹੋ ਰਹੀ ਹੈ ਹੇ ਜਨਮ ਮਰਨ ਖੰਡਨ ਕਰਨ ਵਾਲੇ। ਬਿਨਾਂ ਵਜਾਏ ਜੋ ਸ਼ਬਦ ਹੋ ਰਿਹਾ ਹੈ ਉਹ ਮਾਨੋ ਧੌਂਸੇ ਵਜ ਰਹੇ ਹਨ। ਤੇਰੀਆਂ ਹਜ਼ਾਰਾਂ ਅੱਖਾਂ ਹਨ, ਪਰ ਤੇਰੀਆਂ ਕੋਈ ਵੀ ਅੱਖੀਆਂ ਨਹੀਂ। ਤੇਰੀਆਂ ਹਜ਼ਾਰਾਂ ਮੂਰਤੀਆਂ ਹਨ, ਪਰ ਤੇਰੀ ਇਕ ਵੀ ਮੂਰਤੀ ਨਹੀਂ। ਤੇਰੇ ਹਜ਼ਾਰਾਂ ਨਿਰਮਲ ਪੈਰ ਹਨ, ਪਰ ਕੋਈ ਵੀ ਤੇਰੇ ਚਰਨ ਨਹੀਂ। ਤੂੰ ਨੱਕ ਤੋਂ ਬਿਨਾਂ ਹੈਂ, ਪਰ ਹਜ਼ਾਰਾਂ ਨੱਕ ਤੇਰੇ ਹਨ। ਇਸ ਕੌਤਕ ਨੇ ਮੇਰਾ ਮਨ ਮੋਹ ਲਿਆ ਹੈ। ਸਾਰਿਆਂ ਵਿਚ ਚੇਤਨਤਾ ਹੈ ਅਤੇ ਇਹ ਚੇਤਨਾ ਉਸੇ ਤੋਂ ਹੈ। ਉਸ ਦੇ ਚਾਨਣ ਨਾਲ ਹੀ ਇਹ ਚਾਨਣ ਸਭ ਵਿਚ ਹੈ। ਗੁਰੂ ਦੀ ਸਿਖਿਆ ਦੁਆਰਾ ਉਸ ਦੀ ਜੋਤੀ ਸਾਖਿਆਤ ਦਿਸ ਪੈਂਦੀ ਹੈ। ਜੋ ਉਸ ਨੂੰ ਪਸੰਦ ਆਵੇ ਉਹ ਹੀ ਉਸ ਦੀ ਆਰਤੀ (ਪੂਜਾ) ਹੈ। ਮੇਰਾ ਮਨ ਰੂਪੀ ਭੌਰਾ ਤੇਰੇ ਚਰਨ ਕੰਵਲਾਂ ਦੀ ਧੂੜ ਦਾ ਲੋਭੀ ਹੈ। ਨਿਤਾ ਪ੍ਰਤਿ ਉਸ ਨੂੰ ਇਹੋ ਹੀ ਪਿਆਸ ਹੈ। ਨਾਨਕ ਪਪੀਹੇ ਨੂੰ ਆਪਣੀ ਮਿਹਰ ਦਾ ਜਲ ਬਖਸ਼ੋ ਜਿਸ ਦੁਆਰਾ ਉਸ ਦਾ ਵਾਸਾ ਤੁਹਾਡੇ ਨਾਮ ਵਿਚ ਹੋ ਜਾਵੇ।

---

1. ਗੁਰੂ ਨਾਨਕ ਦੇਵ ਜਦੋ ਜਗਨ ਨਾਥ ਦੇ ਮੰਦਿਰ ਪੁਰੀ, ਉੜੀਸਾ ਵਿਚ ਗਏ ਤਾਂ ਸ਼ਾਮ ਨੂੰ ਉਥੋਂ ਪੁਜਾਰੀਆਂ ਨੇ ਆਪ ਨੂੰ ਜਗਨ ਨਾਥ ਦੀ ਮੂਰਤੀ ਦੀ ਆਰਤੀ ਵਿਚ ਸ਼ਾਮਲ ਹੋਣ ਲਈ ਕਿਹਾ। ਉਨ੍ਹਾਂ ਇਕ ਥਾਲੁ ਵਿਚ ਕੁਝ ਦੀਵੇ ਜਗਾਏ ਹੋਏ ਹਨ। ਧੂਪ ਧੁਖਦਾ ਰਖਿਆ ਸੀ ਅਤੇ ਫੁਲ ਮੂਰਤੀ ਤੇ ਸੁਟਣ ਲਈ ਰਖੇ ਹੋਏ ਸਨ। ਗੁਰੂ ਨਾਨਕ ਜੀ ਨੇ ਇਹ ਸ਼ਬਦ ਉਚਾਰਿਆ ਕਿ ਮੇਰੇ ਈਸ਼ਵਰ ਦੀ ਆਰਤੀ ਤਾਂ ਆਪ ਹੀ ਹੋ ਰਹੀ ਹੈ।
2. ਆਦਿ ਗ੍ਰੰਥ, ਪੰਨਾ 663

# ਸੰਸਾਰਿਕ ਵਸਤਾਂ ਦੀ ਅਨ-ਸਥਿਰਤਾ

ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ॥
ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ॥੧॥
ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ॥
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ॥੧॥ ਰਹਾਉ॥
ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ॥
ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ॥੨॥
ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ॥
ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ॥੩॥
ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ॥
ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ॥੪॥੨੪॥[1]

*ਸਿਰੀਰਾਗੁ ਮਹਲਾ ੧ ਘਰੁ ੨॥*

ਫੁੱਲਾਂ ਵਾਂਗ ਧਨ ਅਤੇ ਜਵਾਨੀ ਵੀ ਥੋੜੇ ਚਿਰ ਦੇ ਪ੍ਰਾਹੁਣੇ ਹਨ। ਚੌਪਤੀ[2] ਦੇ ਪੱਤਰਾਂ ਵਾਂਗ ਜਦੋਂ ਪਾਣੀ ਉਤਰ ਜਾਵੇ ਤਾਂ ਮੁਰਝਾ ਕੇ ਸੁੱਕ ਜਾਂਦੇ ਹਨ। ਇਸ ਲਈ ਹੇ ਪਿਆਰੇ! ਪਰਮਾਤਮਾ ਦੇ ਪ੍ਰੇਮ ਦਾ ਰਸ ਲੈ ਲੈ ਜਦੋਂ ਤੀਕ ਜੋਬਨ ਦਾ ਹੁਲਾਰਾ ਨਵਾਂ ਹੈ। ਥੋੜ੍ਹੇ ਦਿਨਾਂ ਮਗਰੋਂ ਸਰੀਰ ਬਿਰਧ ਹੋ ਜਾਏਗਾ ਤੇ ਤਬੀਅਤ ਵਿਚ ਥਕਾਵਟ ਆ ਜਾਏਗੀ। ਮੇਰੇ ਪਿਅਰੇ ਮਿੱਤਰ ਜਾ ਕੇ ਕਬਰਾਂ ਵਿਚ ਸੁੱਤੇ ਪਏ ਹਨ। ਮੈਂ ਉਧਰ ਹੀ ਜਾ ਰਿਹਾ ਹਾਂ, ਪਰ ਦੁਚਿਤਾ ਜਿਹਾ, (ਬਾਲਾਂ ਵਾਂਗ) ਰੀਂ ਰੀਂ ਕਰਦਾ। ਭਾਵ ਦੁਨੀਆ ਦੇ ਦੁੱਖਾਂ ਹੱਥੋਂ ਸਤਿਆ ਰੋਂਦਾ ਜਾ ਰਿਹਾ ਹਾਂ। ਹੇ ਜਿਗਿਆਸੂ ਰੂਪ ਸੁੰਦਰ ਇਸਤ੍ਰੀ ! ਕਿਉਂ ਨਹੀਂ ਤੂੰ ਉਸ ਆਵਾਜ਼ ਵਲ ਕੰਧ ਧਰਦੀ ਜਿਹੜੀ ਕਹਿ ਰਹੀ ਹੈ ਕਿ ਤੂੰ ਸਾਹੁਰੇ ਜਾ ਰਹੀ ਹੈਂ ਇਹ ਪੇਕਾ ਵਾਸ ਸਦਾ ਲਈ ਨਹੀਂ[3]। ਨਾਨਕ! ਜੋ ਜੀਵ ਪੇਕੇ ਘਰ (ਇਸ ਦੁਨੀਆ) ਵਿਚ ਗ਼ਾਫ਼ਿਲ ਰਿਹਾ ਉਹ ਦਿਨ ਦੀਵੀਂ ਹੀ ਲੁੱਟਿਆ ਗਿਆ। ਗੁਣਾਂ ਦੀ ਗਠ ਜੋ ਲਿਆਇਆ ਸੀ ਉਹ ਖੁਸ ਗਈ ਅਤੇ ਪਾਪਾਂ ਦੀ ਪੋਟਲੀ ਚੁਕ ਇਥੋਂ ਤੁਰਿਆ।

ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ॥
ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ॥
ਕਿਸ ਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ॥੩॥
ਸੁਇਨਾ ਰੁਪਾ ਸੰਚੀਐ ਮਾਲੁ ਜਾਲੁ ਜੰਜਾਲੁ॥
ਸਭ ਜਗ ਮਹਿ ਦੋਹੀ ਫੇਰੀਐ ਬਿਨੁ ਨਾਵੈ ਸਿਰਿ ਕਾਲੁ॥
ਪਿੰਡੁ ਪੜੈ ਜੀਉ ਖੇਲਸੀ ਬਦਫੈਲੀ ਕਿਆ ਹਾਲੁ॥੪॥
ਪੁਤਾ ਦੇਖਿ ਵਿਗਸੀਐ ਨਾਰੀ ਸੇਜ ਭਤਾਰ॥
ਚੋਆ ਚੰਦਨੁ ਲਾਈਐ ਕਾਪੜੁ ਰੂਪੁ ਸੀਗਾਰੁ॥
ਖੇਹੂ ਖੇਹ ਰਲਾਈਐ ਛੋਡਿ ਚਲੈ ਘਰ ਬਾਰੁ॥੫॥

---

1. ਆਦਿ ਗ੍ਰੰਥ, ਪੰਨਾ 23
2. ਚੌਪਤੀ ਪਾਣੀ ਦੇ ਛੱਪੜਾ ਵਿਚ ਇਕ ਬੂਟੀ ਚਾਰ ਪੱਤਿਆਂ ਵਾਲੀ ਉਗਦੀ ਹੈ।
3. ਇਹ ਦੁਨੀਆ ਜੀਵ ਆਤਮਾ ਦਾ ਪੇਕਾ ਘਰ ਹੈ। ਮੌਤ ਲਾੜਾ ਹੈ ਜੋ ਇਸਨੂੰ ਪਰਣਾ ਕੇ ਦੂਜੀ ਦੁਨੀਆ ਵਿਚ ਲੈ ਜਾਵੇਗਾ ਜਿਸਨੂੰ ਜੀਵ ਦਾ ਸਹੁਰਾ ਘਰ ਆਖਿਆ ਗਿਆ ਹੈ।

ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ ॥
ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ ॥
ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ ਦਧਾ ਕਾਨੁ ॥੬॥
ਹਉਮੈ ਕਰਿ ਕਰਿ ਜਾਇਸੀ ਜੋ ਆਇਆ ਜਗ ਮਾਹਿ ॥
ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ ॥
ਗੁਰਿ ਰਾਖੇ ਸੇ ਨਿਰਮਲੇ ਸਬਦਿ ਨਿਵਾਰੀ ਭਾਹਿ ॥੭॥
ਨਾਨਕ ਤਰੀਐ ਸਚਿ ਨਾਮਿ ਸਿਰਿ ਸਾਹਾ ਪਾਤਿਸਾਹੁ ॥
ਮੈ ਹਰਿ ਨਾਮੁ ਨ ਵੀਸਰੈ ਹਰਿ ਨਾਮੁ ਰਤਨੁ ਵੇਸਾਹੁ ॥
ਮਨਮੁਖਿ ਭਉਜਲਿ ਪਚਿ ਮੁਏ ਗੁਰਮੁਖਿ ਤਰੇ ਅਥਾਹੁ ॥੮॥੧੬॥[1]

*ਸਿਰੀਰਾਗੁ ਅਸਟਪਦੀਆ ॥*

ਸੁੰਦਰ ਦਰਾਂ ਵਾਲੇ ਘਰ ਅਤੇ ਮਹਲ, ਹਜ਼ਾਰਾਂ ਮਜ਼ਬੂਤ ਕਿਲੇ, ਹਾਥੀ ਅਤੇ ਕਾਠੀਆਂ ਨਾਲ ਸਜੇ ਘੋੜੇ, ਲੱਖਾਂ ਹੀ ਗਿਣਤੀ ਰਹਿਤ ਲਸ਼ਕਰ ਕਿਸੇ ਨਾਲ ਨਾ ਤੁਰੇ। ਇਨ੍ਹਾਂ ਥੋੜ੍ਹਾ ਚਿਰ ਰਹਿਣ ਵਾਲੀਆਂ ਵਸਤਾਂ ਵਾਸਤੇ ਲੋਕ ਖਪਦੇ ਮਰ ਗਏ; ਸੋਨਾ ਚਾਂਦੀ ਇਕੱਠੇ ਕਰੀਏ, ਹੋਰ ਮਾਲਾਂ ਦਾ ਜਾਲ ਤਣੀਏ ਇਹ ਸਭ ਬਖੇੜੇ ਹਨ। ਸਾਰੇ ਜਗਤ ਵਿਚ ਲੋਕ ਸਾਡੇ ਨਾਮ ਤੋਂ ਡਰਨ, ਪਰ ਬਿਨਾਂ ਨਾਮ ਦੇ ਕਾਲ ਨਹੀਂ ਟਲਣਾ। ਸਰੀਰ ਡਿਗ ਪਵੇਗਾ ਜੀਵ ਤੁਰ ਜਾਏਗਾ ਜੋ ਪਾਪ ਕਰਦੇ ਹਨ ਉਨ੍ਹਾਂ ਦੀ ਕੀ ਹਾਲ ਹੋਵੇਗਾ? ਪੁੱਤਰਾਂ ਨੂੰ ਵੇਖ ਕੇ ਖ਼ੁਸ਼ ਹੋਈਦਾ ਹੈ। ਪਤੀ ਪਤਨੀ ਨੂੰ ਸੇਜ ਤੇ ਵੇਖ ਕੇ ਖ਼ੁਸ਼ ਹੁੰਦਾ ਹੈ। ਰੂਪ ਨੂੰ ਸ਼ਿੰਗਾਰਨ ਲਈ ਅਤਰ ਅਤੇ ਚੰਦਨ ਵਰਤੀਏ ਅਤੇ ਚੰਗੇ ਚੰਗੇ ਕਪੜੇ। ਜਦੋਂ ਮਿੱਟੀ ਦਾ ਸਰੀਰ ਮਿੱਟੀ ਨਾਲ ਰਲ ਗਿਆ ਇਹ ਘਰ ਬਾਰ ਸਾਰੇ ਹੀ ਛਡ ਕੇ ਤੁਰ ਜਾਣਗੇ। ਅਸੀਂ ਆਪਣੇ ਆਪ ਨੂੰ ਮਹਰ, ਬਾਦਸ਼ਾਹ, ਰਾਜਾ, ਰਾਉ ਜਾਂ ਖ਼ਾਨ ਅਖਵਾਈਐ। ਰਾਵਾਂ ਦੇ ਵੀ ਚੌਧਰੀ ਅਖਵਾਈਐ ਅਤੇ ਇਸ ਆਕੜ ਵਿਚ ਸੜਦੇ ਬਲਦੇ ਰਹੀਏ। ਜਿਨ੍ਹਾਂ ਨਾਮ ਵਿਸਾਰ ਦਿਤਾ ਹੈ ਉਹ ਜੰਗਲ ਦੀ ਅੱਗ ਵਿਚ ਸੜੇ ਸਰਕੜੇ ਵਰਗੇ ਹਨ। ਜੋ ਇਸ ਜਗ ਵਿਚ ਆਇਆ ਹੈ ਉਹ 'ਮੈਂ ਹਾਂ' 'ਮੈਂ ਹਾਂ' ਕਰ ਕਰ ਕੇ ਤੁਰ ਜਾਏਗਾ। ਇਹ ਜਗਤ ਕਾਲਖ ਭਰੀ ਕੋਠੀ ਹੈ। ਮਨ ਅਤੇ ਤਨ ਸਵਾਹ ਨਾਲ ਭਰੇ ਜਾਂਦੇ ਹਨ। ਜਿਨ੍ਹਾਂ ਨੂੰ ਗੁਰੂ ਨੇ ਬਚਾ ਲਿਆ ਹੈ ਉਹੋ ਹੀ ਨਿਰਮਲ ਰਹਿੰਦੇ ਹਨ। ਸ਼ਬਦ ਨੇ ਉਨ੍ਹਾਂ ਦੀ ਅਹੰਕਾਰ ਦੀ ਅੱਗ ਬੁਝਾ ਦਿਤੀ ਹੈ। ਨਾਨਕ ! ਜੋ ਪਾਤਸ਼ਾਹਾਂ ਦੇ ਸ਼ਾਹਾਂ ਤੋਂ ਵੀ ਵੱਡਾ ਹੈ ਉਸ ਪਰਮਾਤਮਾ ਦਾ ਸੱਚਾ ਨਾਮ ਜਪਦਿਆਂ ਤਰ ਜਾਈਦਾ ਹੈ। ਹੇ ਪਰਮਾਤਮਾ ! ਮੈਨੂੰ ਹਰੀ ਨਾਮ ਨਾ ਵਿਸਰੇ ਮੈਂ ਇਹੋ ਰਤਨ ਖ਼ਰੀਦਾਂ। ਮਨਮੁਖ ਇਸ ਦੁਨੀਆ ਵਿਚ ਫਸ ਕੇ ਮਰ ਗਏ। ਗੁਰਮੁਖ ਇਸ ਅਥਾਹ ਸਮੁੰਦਰ ਨੂੰ ਤਰ ਗਏ।

## ਮਾਇਆ ਦੇ ਜਾਲ ਤੋਂ ਕਿਵੇਂ ਬਚੀਏ

**ਮਾਇਆ ਮਾਇਆ ਕਰ ਮੁਏ ਮਾਇਆ ਕਿਸੈ ਨ ਸਾਥਿ ॥**
**ਹੰਸੁ ਚਲੈ ਉਠਿ ਡੁਮਣੋ ਮਾਇਆ ਭੂਲੀ ਆਥਿ ॥**

1. ਆਦਿ ਗ੍ਰੰਥ , ਪੰਨੇ 63–64

ਮਨੁ ਝੂਠਾ ਜਮਿ ਜੋਹਿਆ ਅਵਗੁਣ ਚਲਹਿ ਨਾਲਿ॥
ਮਨ ਮਹਿ ਮਨੁ ਉਲਟੋ ਮਰੈ ਜੇ ਗੁਣ ਹੋਵਹਿ ਨਾਲਿ॥
ਮੇਰੀ ਮੇਰੀ ਕਰਿ ਮੁਏ ਵਿਣੁ ਨਾਵੈ ਦੁਖੁ ਭਾਲਿ॥
ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀਬਾਣੁ॥
ਨਾਨਕ ਸਚੇ ਨਾਮ ਵਿਣੁ ਝੂਠਾ ਆਵਣ ਜਾਣੁ॥
ਆਪੇ ਚਤੁਰੁ ਸਰੂਪੁ ਹੈ ਆਪੇ ਜਾਣੁ ਸੁਜਾਣੁ॥੪੨॥[1]

*ਰਾਮਕਲੀ ਦਖਣੀ, ਓਅੰਕਾਰੁ॥*

ਮਾਇਆ ਮਾਇਆ ਪੁਕਾਰਦੇ ਮਰ ਗਏ, ਪਰੰਤੂ ਮਾਇਆ ਕਿਸੇ ਦੇ ਨਾਲ ਨਾ ਗਈ। ਜੀਵ ਆਤਮਾ ਦੁਚਿਤੀ ਵਿਚ ਉਠ ਚਲੀ ਅਤੇ ਮਾਇਆ ਇਥੇ ਹੀ ਰਹਿ ਗਈ। ਝੂਠੇ ਮਨਾਂ ਵਾਲੇ ਜਮ ਦੀ ਤੱਕ ਵਿਚ ਹਨ। (ਦੌਲਤ ਤਾਂ ਇਥੇ ਰਹਿ ਗਈ) ਪਰ ਔਗੁਣ ਨਾਲ ਹੀ ਤੁਰ ਪਏ। ਜੇ ਭਲੇ ਗੁਣ ਨਾਲ ਹੋਣ ਤਾਂ ਮਨ ਸੰਸਾਰ ਵਲੋਂ ਰੁਚੀ ਹਟਾ ਕੇ ਆਪਣੇ ਵਿਚ ਹੀ ਲੀਨ ਰਹੇ। 'ਮੇਰੀ' 'ਮੇਰੀ' ਕਰਦੇ ਮਰ ਗਏ। ਬਿਨਾਂ ਨਾਮ ਦੇ ਜੀਵਨ ਦੁਖ ਵਿਚ ਹੀ ਲੰਘਿਆ। ਉਹ ਕੋਟ, ਘਰ, ਮਹਲ ਅਤੇ ਦੀਵਾਨ ਕਿਧਰ ਗਏ । ਉਹ ਤਾਂ ਇਕ (ਮਦਾਰੀ ਦੀ) ਖੇਡ ਹੀ ਹੋ ਗਏ। ਨਾਨਕ ! ਸਚੇ ਨਾਮ ਤੋ ਬਿਨਾਂ ਸੰਸਾਰ ਵਿਚ ਆਵਣਾ ਅਤੇ ਜਾਣਾ ਬੇਫਾਇਦਾ ਹੈ। ਉਹ ਨਿਰੰਕਾਰ ਸਿਆਣਾ ਹੈ। ਆਪ ਹੀ ਉਹ ਸਭ ਕੁਝ ਜਾਣਦਾ ਹੈ।

ਸਰਮੁ ਧਰਮੁ ਦੁਇ ਨਾਨਕਾ ਜੇ ਧਨੁ ਪਲੈ ਪਾਇ॥
ਸੋ ਧਨੁ ਮਿਤ੍ਰੁ ਨ ਕਾਂਢੀਐ ਜਿਤੁ ਸਿਰਿ ਚੋਟਾਂ ਖਾਇ॥
ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ॥
ਜਿਨ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ।੧।ਮ:੧॥
ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ॥
ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥
ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ॥
ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ।੨।ਮ:੨॥
ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ॥
ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ॥
ਬੰਧੁ ਤੁਟਾ ਬੇੜੀ ਨਹੀ ਨਾ ਤੁਲਹਾ ਨਾ ਹਾਥ॥
ਨਾਨਕ ਸਚੇ ਨਾਮ ਵਿਣੁ ਕੇਤੇ ਡੂਬੇ ਸਾਥ।੩।ਮ:੧॥
ਲਖ ਮਣ ਸੁਇਨਾ ਲਖ ਮਣ ਰੁਪਾ ਲਖ ਸਾਹਾ ਸਿਰਿ ਸਾਹ॥
ਲਖ ਲਸਕਰ ਲਖ ਵਾਜੇ ਨੇਜੇ ਲਖੀ ਘੋੜੀ ਪਾਤਿਸਾਹ॥
ਜਿਥੈ ਸਾਇਰੁ ਲੰਘਣਾ ਅਗਨਿ ਪਾਣੀ ਅਸਗਾਹ।
ਕੰਧੀ ਦਿਸਿ ਨ ਆਵਈ ਧਾਹੀ ਪਵੈ ਕਹਾਹ॥
ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ।੪॥[2]

*ਵਾਰ ਮਲਾਰ ਪਉੜੀ ੨੧ ਸਲੋਕ ੧, ੨, ੩, ੪॥*

1. ਆਦਿ ਗ੍ਰੰਥ, ਪੰਨੇ 935–936
2. ਆਦਿ ਗ੍ਰੰਥ, ਪੰਨਾ 1287

ਜੇ, ਹੇ ਨਾਨਕ! ਕੋਈ ਧਨ ਦੇ ਦੇਵੇ ਤਾਂ ਧਰਮ ਤੇ ਸ਼ਰਮ ਲੋਕੀਂ ਤਿਆਗ ਦਿੰਦੇ ਹਨ। ਉਹ ਧਨ ਮਿੱਤਰ ਨਹੀਂ ਕਿਹਾ ਜਾਂਦਾ ਜਿਸ ਦੇ ਕਾਰਨ ਅੱਗੇ ਸਜ਼ਾ ਮਿਲੇ। ਜਿਨ੍ਹਾਂ ਪਾਸ ਸੰਸਾਰਿਕ ਧਨ ਹੈ ਉਹ ਕੰਗਾਲ ਸੱਦੇ ਜਾਣੇ ਚਾਹੀਦੇ ਹਨ। ਜਿਨ੍ਹਾਂ ਦੇ ਮਨ ਵਿਚ ਤੂੰ ਵਸਦਾ ਹੈ ਉਹ ਮਨੁੱਖ ਗੁਣਾਂ ਦਾ ਸਮੁੰਦਰ ਹਨ। ਦੌਲਤ ਇਕੱਠੀ ਵੀ ਦੁਖ ਨਾਲ ਹੁੰਦੀ ਹੈ ਅਤੇ ਚਲੀ ਜਾਏ ਤਾਂ ਵੀ ਦੁਖ ਹੁੰਦਾ ਹੈ। ਹੇ ਨਾਨਕ! ਸਚੇ ਨਾਮ ਬਿਨਾਂ ਕਿਸੇ ਦੀ ਤ੍ਰਿਸ਼ਨਾ ਨਹੀਂ ਮੱਠੀ ਹੁੰਦੀ। ਸੁੰਦਰਤਾ ਵੇਖਦਿਆਂ ਖ਼ਾਹਿਸ਼ ਨਹੀਂ ਮਿਟਦੀ। ਜਿਉਂ ਵੇਖੋ ਭੁੱਖ ਵਧਦੀ ਹੈ। ਸਰੀਰ ਦੇ ਜਿਤਨੇ ਵੀ ਭੋਗ ਹਨ ਉਹ ਅੰਤ ਵਿਚ ਦੁਖ ਦਾ ਕਾਰਨ ਹੀ ਹੁੰਦੇ ਹਨ। ਭੈੜੇ ਕੰਮ ਕਰਦਿਆਂ ਮਨ ਅੰਨ੍ਹਾ ਹੋ ਜਾਂਦਾ ਹੈ ਤੇ ਅੰਨ੍ਹਾ (ਅਗਿਆਨੀ) ਮਨ ਸਰੀਰ ਤੋਂ ਅੰਨ੍ਹੇ ਕੰਮ ਹੀ ਕਰਾਂਦਾ ਹੈ। ਜੇ ਪੱਥਰਾਂ ਦਾ ਬੰਨ੍ਹ ਟੁਟ ਜਾਵੇ ਤਾਂ ਚਿੱਕੜ ਥੱਪਿਆਂ ਕੀ ਬਣਦਾ ਹੈ? ਬੰਨ੍ਹ ਟੁੱਟ ਗਿਆ ਤਾਂ ਨਾ ਬੇੜੀ ਕੰਮ ਆਉਂਦੀ ਹੈ ਨਾ ਟੱਲਾ ਨਾ ਹੀ ਉਸ ਦੀ ਡੂੰਘਾਈ ਪਤਾ ਲਗਦੀ ਹੈ। ਸੱਚੇ ਨਾਮ ਤੋਂ ਬਿਨਾਂ ਕਿਤਨੇ ਹੀ ਪੂਰ ਡੁੱਬ ਗਏ। ਲੱਖਾਂ ਮਣ ਸੋਨਾ ਅਤੇ ਚਾਂਦੀ ਹੋਵੇ ਅਤੇ ਲੱਖਾਂ ਰਾਜਿਆਂ ਦਾ ਮਹਾਰਾਜਾ ਹੋਵੇ। ਲੱਖਾਂ ਆਦਮੀਆਂ ਤੇ ਲੱਖਾਂ ਘੋੜਿਆਂ ਦਾ ਲਸ਼ਕਰ ਹੋਵੇ ਜਿਨ੍ਹਾਂ ਨਾਲ ਲੱਖਾਂ ਹੀ ਨੇਜੇ ਤੇ ਵਾਜੇ ਹੋਣ। ਜਿਸ ਸਮੁੰਦਰ ਤੋਂ ਪਾਰ ਹੋਣਾ ਹੈ ਉਥੇ ਅੱਗ (ਤ੍ਰਿਸ਼ਨਾ ਦੀ) ਦਾ ਅਥਾਹ ਪਾਣੀ ਹੈ। ਉਸ ਦਾ ਕਿਨਾਰਾ ਨਜ਼ਰ ਨਹੀਂ ਆਉਂਦਾ ਅਤੇ ਉਹਦੇ ਵਿਚ ਡਿਗੇ ਲੋਕ ਢਾਹੀਂ ਮਾਰ ਰਹੇ ਹਨ ਅਤੇ ਬਹੁਤ ਰੌਲਾ ਮਚ ਰਿਹਾ ਹੈ। ਨਾਨਕ ਉਥੇ ਪਤਾ ਲਗਦਾ ਹੈ ਕਿ ਰਾਜਾ ਕਿਹੜਾ ਹੈ ਅਤੇ ਮਹਾਰਾਜਾ ਕਿਹੜਾ ਭਾਵ ਸੰਸਾਰ ਸਮੁੰਦਰ ਨੂੰ ਜੋ ਤਕ ਜਾਣ ਉਹੀ ਪਾਤਿਸ਼ਾਹ ਹਨ।

## ਨਾਮ

**ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ॥**
**ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ॥**
**ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ॥**
**ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥**
**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥**
**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥**
**ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥**[1]

*ਜਪੁ ਪਉੜੀ ੪॥*

ਮਾਲਿਕ ਸਦਾ ਰਹਿਣ ਵਾਲਾ ਹੈ। ਉਸ ਦਾ ਨਿਆਂ ਵੀ ਸਦੀਵੀ ਹੈ। ਬੇਅੰਤ ਪ੍ਰੇਮ ਉਸ ਦੀ ਬੋਲੀ ਹੈ। ਪ੍ਰੇਮ ਉਸ ਦੀ ਦਾਤ ਉਸ ਪਾਸੋਂ (ਭਗਤ) ਮੰਗਦੇ ਹਨ ਅਤੇ ਪ੍ਰਾਰਥਨਾ ਕਰਦੇ ਹਨ ਕਿ ਇਹ ਦਾਤ ਦਿਓ ਅਤੇ ਉਹ ਦਾਤਾ ਇਹ ਦਾਤ ਦਿੰਦਾ ਹੈ। ਫਿਰ ਕੀ ਭੇਟਾ ਉਸ ਦੇ ਅੱਗੇ ਰਖੀਏ, ਜਿਸ ਦੁਆਰਾ ਉਸ ਦੇ ਦਰਬਾਰ ਦਾ ਦਰਸ਼ਨ ਹੋਵੇ। ਮੂੰਹ ਤੋਂ ਕਿਹੜੇ ਬੋਲ ਬੋਲੀਏ, ਜਿਨ੍ਹਾਂ ਨੂੰ ਸੁਣ ਕੇ ਉਹ ਸਾਡੇ ਨਾਲ ਪਿਆਰ ਕਰੇ? ਅੰਮ੍ਰਿਤ ਵੇਲੇ[2] ਸੱਚਾ ਨਾਮ ਸਿਮਰੋ ਅਤੇ ਨਿਰੰਕਾਰ ਦੀ ਵਡਿਆਈ ਉਪਰ ਵਿਚਾਰ ਕਰੋ। ਚੰਗੇ

---

1. ਆਦਿ ਗ੍ਰੰਥ, ਪੰਨਾ 2
2. ਪਹਿਰ ਰਾਤ ਰਹਿੰਦੀ ਅਰਥਾਤ ਰਾਤ ਦੇ ਚੌਥੇ ਪਹਿਰ ਨੂੰ ਅੰਮ੍ਰਿਤ ਵੇਲਾ ਆਖਿਆ ਜਾਂਦਾ ਹੈ।

ਕਰਮਾਂ ਦੁਆਰਾ ਸਰੀਰ ਮਿਲਦਾ ਹੈ। ਪਰ ਮੁਕਤੀ ਦਾ ਦਰਵਾਜ਼ਾ ਉਸ ਦੀ ਮਿਹਰ ਨਾਲ ਖੁਲ੍ਹਦਾ ਹੈ। ਨਾਨਕ! (ਸਿਮਰਨ ਦੁਆਰਾ) ਇਵੇਂ ਪ੍ਰਤੀਤ ਕਰੋ ਕਿ ਸਭ ਸੰਸਾਰ ਉਸ ਦਾ ਆਪਣਾ ਹੀ ਰੂਪ ਹੈ।

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥
ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੧॥
ਹਰਿ ਬਿਨੁ ਜੀਉ ਜਲਿ ਬਲਿ ਜਾਉ॥
ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥੧॥ਰਹਾਉ॥
ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥
ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ॥
ਮਤੁ ਦੇਖਿ ਭੂਲਾ ਵਿਸਰੈ ਤੇਰਾ ਚਿਤਿ ਨ ਆਵੈ ਨਾਉ॥੨॥
ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥
ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੩॥
ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥
ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੪॥੧॥[1]

*ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧॥*

ਮੋਤੀਆਂ ਕੇ ਘਰ ਬਣਾਏ ਜਾਣ, ਜਿਨ੍ਹਾਂ ਵਿਚ ਰਤਨਾਂ ਦੀ ਜੜਤ ਹੋਵੇ। ਕਸਤੂਰੀ, ਕੇਸਰ, ਅਗਰ ਅਤੇ ਚੰਦਨ ਦਾ ਉਨ੍ਹਾਂ ਉਪਰ ਲੇਪ ਹੋਵੇ ਅਤੇ ਵੇਖ ਕੇ ਮਨ ਪ੍ਰਸੰਨ ਹੋਵੇ। ਮਤਾਂ ਅਜੇਹੇ ਘਰ ਵੇਖ ਕੇ ਭੁੱਲ ਜਾਵੇ ਅਤੇ ਨਾਮ ਸਿਮਰਨਾ ਵਿਸਰ ਜਾਵੇ। ਹਰੀ ਦੇ ਨਾਮ ਬਿਨਾਂ ਇਹ ਜੀਵਆਤਮਾ ਸੜ ਕੇ ਸਵਾਹ ਹੋ ਜਾਏਗੀ। ਮੈਂ ਆਪਣੇ ਗੁਰੂ ਪਾਸੋਂ ਪੁੱਛ ਕੇ ਵੇਖ ਲਿਆ ਹੈ ਕਿ ਹੋਰ ਕੋਈ ਓਟ ਲੈਣ ਦੀ ਥਾਂ ਨਹੀਂ। ਫ਼ਰਸ਼ ਹੀਰੇ ਲਾਲਾਂ ਨਾਲ ਜੜਿਆ ਹੋਵੇ। ਉਪਰ ਲਾਲਾਂ ਨਾਲ ਜੜਿਤ ਪਲੰਘ ਵਿਛਿਆ ਹੋਵੇ। ਉਪਰ ਬੈਠੀ ਸੁੰਦਰ ਇਸਤ੍ਰੀ ਜਿਸ ਦੇ ਮੁਖ ਉਪਰ ਮਣੀ ਸਜੀ ਹੋਈ ਹੈ ਪ੍ਰੇਮ ਭਰੇ ਹਾਵ ਭਾਵ ਕਰਦੀ ਹੋਵੇ। ਮਤਾਂ ਅਜੇਹਾ ਵੇਖ ਕੇ ਭੁੱਲ ਜਾਵੇਂ ਅਤੇ ਨਾਮ ਸਿਮਰਨਾ ਭੁੱਲ ਜਾਵੇਂ। ਸਿੱਧ ਬਣ ਜਾਵਾਂ। ਸਿਧੀਆਂ ਦੀ ਵਰਤੋਂ.ਕਰਾਂ ਅਤੇ ਮੇਰੇ ਕਹਿਣ ਮਾਤਰ ਨਾਲ ਸਭ ਬਰਕਤਾਂ ਆ ਜਾਣ। ਜਦੋਂ ਚਾਹਵਾਂ ਗੁਪਤ ਹੋ ਜਾਵਾਂ। ਫਿਰ ਇੱਛਿਆ ਅਨੁਸਾਰ ਪ੍ਰਗਟ ਹੋ ਬੈਠਾਂ ਅਤੇ ਲੋਕ ਮੇਰੇ ਤੇ ਸ਼ਰਧਾ ਰਖਣ। ਮਤਾਂ ਇਹ ਵੇਖ ਕੇ ਭੁੱਲ ਜਾਵੇ ਅਤੇ ਨਾਮ ਸਿਮਰਨਾ ਭੁੱਲ ਜਾਵੇ। ਬਾਦਸ਼ਾਹ ਹੋ ਜਾਵਾਂ, ਫ਼ੌਜ ਇਕੱਠੀ ਕਰ ਕੇ ਤਖ਼ਤ ਤੇ ਪੈਰ ਰਖਾਂ ਅਤੇ ਮੇਰਾ ਹੁਕਮ ਚਲੇ ਅਤੇ ਧਨ ਆ ਜਾਵੇ। ਨਾਨਕ! ਇਹ ਸਭ ਇਕ ਪੌਣ ਝੁਲਾਵਾ ਹੈ। ਮਤਾਂ ਇਹ ਦੇਖ ਕੇ ਭੁੱਲ ਜਾਵੇਂ ਅਤੇ ਨਾਮ ਸਿਮਰਨਾ ਵਿਸਰ ਜਾਵੇ।

1. ਆਦਿ ਗ੍ਰੰਥ, ਪੰਨਾ 14

**ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥**
**ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥**
**ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥**
**ਪੁੰਨੀ ਪਾਪੀ ਆਖਣੁ ਨਾਹਿ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ॥**
**ਆਪੇ ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥੨੦॥**[1]

*ਜਪੁ ਪਉੜੀ ੨੦॥*

ਜੇ ਹੱਥ, ਪੈਰ, ਧੜ ਜਾਂ ਸਰੀਰ ਧੂੜ ਨਾਲ ਲਿਬੜ ਜਾਵੇ ਤਾਂ ਪਾਣੀ ਨਾਲ ਧੋਤਿਆਂ ਉਹ ਲੱਥ ਜਾਂਦੀ ਹੈ। ਜੇ ਕਪੜੇ ਮੂਤ੍ਰ ਨਾਲ ਅਪਵਿੱਤਰ ਹੋ ਜਾਣ ਤਾਂ ਸਾਬਣ ਲਾ ਕੇ ਉਹ ਧੋਤੇ ਜਾਂਦੇ ਹਨ। ਜੇ ਬੁੱਧੀ ਪਾਪਾਂ ਨਾਲ ਮੈਲੀ ਹੋ ਜਾਵੇ, ਤਾਂ ਉਹ ਨਾਮ ਨਾਲ ਪ੍ਰੇਮ ਕੀਤਿਆਂ ਸਾਫ਼ ਹੁੰਦੀ ਹੈ। ਪੁੰਨੀ ਅਤੇ ਪਾਪੀ ਸ਼ਬਦ ਨਿਰਾ ਕਹਿਣ ਮਾਤਰ ਨਹੀਂ। ਜੋ ਅਸੀਂ ਕਰਮ ਕਰਦੇ ਹਾਂ, ਉਹ ਆਪ ਹੀ ਲਿਖ ਕੇ ਲੈ ਜਾਂਦੇ ਹਾਂ।[2] ਆਪਣਾ ਬੀਜਿਆ ਆਪ ਹੀ ਖਾਈਦਾ ਹੈ। ਨਾਨਕ! ਫਲ ਸਰੂਪ ਰੱਬ ਦੇ ਹੁਕਮ ਵਿਚ ਜਨਮ ਮਰਨ ਵਿਚ ਭਟਕਣਾ ਪੈਂਦਾ ਹੈ।

**ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ॥**
**ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ॥**
**ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ॥੧॥**
**ਸਾਚਾ ਨਿਰੰਕਾਰੁ ਨਿਜ ਥਾਇ॥**
**ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ॥੧॥ਰਹਾਉ॥**
**ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ॥**
**ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ॥**
**ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ॥੨॥**
**ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ॥**
**ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ॥**
**ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ॥੩॥**
**ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ॥**
**ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ॥**
**ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥੪॥੨॥**[3]

*ਸਿਰੀਰਾਗੁ ਮਹਲਾ ੧॥*

ਕਰੋੜਾਂ ਵਰ੍ਹੇ ਮੇਰੀ ਉਮਰ ਹੋਵੇ ਅਤੇ ਖਾਣਾ ਪੀਣਾ ਮੇਰਾ ਨਿਰੀ ਹਵਾ ਹੀ ਹੋਵੇ। ਮੇਰੀ ਗੁਫਾ ਵਿਚ ਚੰਨ ਤੇ ਸੂਰਜ ਨਾ ਦਿੱਸਣ ਅਤੇ ਸੌਣ ਲਈ ਸੁਪਨੇ ਵਿਚ ਥਾਂ ਨਾ ਹੋਵੈ। ਫਿਰ ਵੀ ਤੇਰਾ ਮੁੱਲ ਨਹੀਂ ਪੈ ਸਕਦਾ। ਮੈਂ ਕੀ ਆਖਾਂ ਸਦਾ ਰਹਿਣ ਵਾਲਾ ਜੋ ਨਿਰੰਕਾਰ ਹੈ, ਉਸ ਦਾ ਰੁਤਬਾ ਆਪਣਾ ਹੀ ਹੈ। ਤੇਰਾ ਨਾਮ ਕਿਤਨਾ ਵੱਡਾ ਹੈ। ਸੁਣ ਸੁਣ ਕੇ

1. ਆਦਿ ਗ੍ਰੰਥ, ਪੰਨਾ 4
2. ਭਾਵ ਸਾਡੇ ਅੰਦਰਲੇ ਉਪਰ ਉਨ੍ਹਾਂ ਦੀ ਛਾਪ ਪੈਂਦੀ ਜਾਂਦੀ ਹੈ।
3. ਆਦਿ ਗ੍ਰੰਥ, ਪੰਨੇ 14-15

ਉਸ ਦਾ ਵਰਣਨ ਕਰਦੇ ਹਨ। ਜੇ ਉਸ ਦੀ ਮਿਹਰ ਹੋਵੇ, ਤਾਂ ਕੋਈ ਉਸ ਦੀ ਕਿਰਪਾ ਦਾ ਪਾਤਰ ਹੁੰਦਾ ਹੈ। ਜੇ ਵਾਰ ਵਾਰ ਕੋਹਿਆ ਜਾ ਕੇ ਟੋਟੇ ਟੋਟੇ ਕੀਤਾ ਜਾ ਕੇ ਚੱਕੀ ਵਿਚ ਪੀਠਾ ਜਾਵਾ। ਫਿਰ ਅੱਗ ਨਾਲ ਸਾੜਿਆ ਜਾ ਕੇ ਸਵਾਹ ਨਾਲ ਰਲ ਜਾਵਾਂ। ਤਾਂ ਵੀ, ਤੇਰਾ ਮੁੱਲ ਨਹੀਂ ਪੈ ਸਕਦਾ। ਮੈਂ ਕੀ ਆਖਾਂ ਤੇਰਾ ਨਾਮ ਕਿਤਨਾ ਵੱਡਾ ਹੈ। ਪੰਛੀ ਬਣ ਕੇ ਜੇ ਉੱਡਦਾ ਉੱਡਦਾ ਸੈਂਕੜੇ ਅਸਮਾਨਾਂ ਨੂੰ ਲੰਘ ਜਾਵਾਂ। ਇਤਨੀ ਦੂਰ ਕਿ ਕੋਈ ਦੇਖ ਨਾ ਸਕੇ ਅਤੇ ਪੀਵਾਂ ਖਾਵਾਂ ਵੀ ਕੁਝ ਨਾ। ਫਿਰ ਵੀ ਤੇਰਾ ਮੁੱਲ ਨਹੀਂ ਪੈ ਸਕਦਾ। ਮੈਂ ਕੀ ਆਖਾਂ ਤੇਰਾ ਨਾਮ ਕਿਤਨਾ ਵੱਡਾ ਹੈ। ਨਾਨਕ! ਜੇ ਲੱਖਾਂ ਮਣ ਪੁਸਤਕਾਂ ਪੜ੍ਹ ਪੜ੍ਹ ਕੇ ਉਨ੍ਹਾ ਦੇ ਭਾਵ ਲੱਭਾ ਅਤੇ ਪੌਣ ਦੀ ਕਲਮ ਚਲਾਵਾਂ ਅਤੇ ਸਿਆਹੀ ਕਦੀ ਮੁਕੇ ਹੀ ਨਾ। ਤਦ ਵੀ ਤੇਰਾ ਮੁੱਲ ਨਹੀਂ ਪੈ ਸਕਦਾ। ਮੈਂ ਕੀ ਆਖਾਂ ਤੇਰਾ ਨਾਮ ਕਿਤਨਾ ਵੱਡਾ ਹੈ।

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ।। ਨਾਨਕ ਅਵਰੁ ਨ ਜੀਵੈ ਕੋਇ।।
ਜੇ ਜੀਵੈ ਪਤਿ ਲਥੀ ਜਾਇ।। ਸਭੁ ਹਰਾਮੁ ਜੇਤਾ ਕਿਛੁ ਖਾਇ।।
ਰਾਜਿ ਰੰਗੁ ਮਾਲਿ ਰੰਗੁ।। ਰੰਗਿ ਰਤਾ ਨਚੈ ਨੰਗੁ।।
ਨਾਨਕ ਠਗਿਆ ਮੁਠਾ ਜਾਇ।। ਵਿਣੁ ਨਾਵੈ ਪਤਿ ਗਇਆ ਗਵਾਇ।।੧।।ਮ:੧।।
ਕਿਆ ਖਾਧੈ ਕਿਆ ਪੈਧੈ ਹੋਇ।। ਜਾ ਮਨਿ ਨਾਹੀ ਸਚਾ ਸੋਇ।।
ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ।।
ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ।।
ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ।।
ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ।।੨।।[1]

*ਵਾਰ ਮਾਝ ਪਉੜੀ ੧੦ ਸਲੋਕ ੧ ਤੇ ੨।।*

ਜੀਉਂਦਾ ਉਹੀ ਹੈ, ਜਿਸ ਦੇ ਮਨ ਵਿਚ ਈਸ਼ੂਰ ਦਾ ਵਾਸ ਹੈ। ਹੋਰ ਕੋਈ ਅਸਲੋਂ ਜੀਉਂਦਾ ਨਹੀਂ। ਜੇ ਜੀਉਂਦਾ ਹੈ ਤਾਂ ਮਰੇਗਾ ਬੇਇੱਜ਼ਤੀ ਨਾਲ। ਜੋ ਕੁਝ ਖਾਂਦਾ ਪੀਂਦਾ ਹੈ ਸਭ ਅਜਾਈ ਜਾਏਗਾ। ਰਾਜ ਦੇ ਪ੍ਰੇਮ ਵਿਚ ਧਨ ਦੇ ਪ੍ਰੇਮ ਵਿਚ ਇਨ੍ਹਾਂ ਪਿਆਰਾਂ ਵਿਚ ਡੁੱਬਿਆ ਬੇਸ਼ਰਮ ਨੱਚ ਰਿਹਾ ਹੈ। ਨਾਨਕ ! ਇਹ ਠੱਗਿਆ ਅਤੇ ਲੁੱਟਿਆ ਜਾ ਰਿਹਾ ਹੈ। ਬਿਨਾਂ ਨਾਮ ਦੇ ਇਸ ਨੇ ਆਪਣੀ ਪਤ ਗਵਾ ਲਈ ਹੈ। ਚੰਗੇ ਖਾਣੇ ਖਾਣ ਅਤੇ ਚੰਗੇ ਕਪੜੇ ਪਾਉਣ ਦਾ ਕੀ ਲਾਭ ਜੇ ਮਨ ਵਿਚ ਪਰਮਾਤਮਾ ਦਾ ਵਾਸ ਨਹੀਂ ਹੋਇਆ। ਮੇਵੇ, ਘਿਉ, ਗੁੜ ਅਤੇ ਹੋਰ ਮਿੱਠਾ, ਮੈਦਾ ਅਤੇ ਮਾਸ ਖਾਣ ਦਾ ਕੀ ਲਾਭ। ਸੁਹਣੇ ਕਪੜੇ ਪਾਉਣੇ ਜਾਂ ਨਰਮ ਸੇਜ ਉਪਰ ਸੌਂ ਕੇ ਭੋਗ ਬਿਲਾਸ ਕਰਨੇ, ਲਸ਼ਕਰਾਂ ਵਾਲਾ ਹੋਣਾ ਜਾਂ ਮਾਤਹਤਾਂ ਅਤੇ ਗੋਲੀਆਂ ਵਾਲਾ ਹੋਣਾ ਜਾਂ ਮਹੱਲਾਂ ਵਿਚ ਵਸਣਾ ਕਿਸ ਕੰਮ। ਨਾਨਕ! ਨਾਮ ਤੋਂ ਬਿਨਾਂ ਇਹ ਸਾਰੇ ਸਾਮਾਨ ਨਾਸਵੰਤ ਹਨ।

ਪਹਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ।।
ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ।।
ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ।।

1 ਆਦਿ ਗ੍ਰੰਥ, ਪੰਨਾ 142

**ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ॥**
**ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ॥**
**ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ॥**
**ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ॥**[1]

***ਵਾਰ ਮਾਝ ਪਉੜੀ ੧੯ ਸਲੋਕ ੧***

ਜੇ ਮੈਂ ਅੱਗ ਦੇ ਕਪੜੇ ਪਾ ਲਵਾਂ, ਬਰਫ਼ ਵਿਚ ਘਰ ਬਣਾ ਲਵਾਂ, ਲੋਹਾ ਖਾਣੇ ਦੇ ਤੌਰ ਤੇ ਖਾ ਲਵਾਂ। ਜਿਤਨੇ ਦੁਖ ਹਨ ਪਾਣੀ ਵਾਂਗ ਪੀ ਜਾਵਾਂ, ਧਰਤੀ ਨੂੰ ਹਕ ਕੇ ਅਗੇ ਤੋਰ ਲਵਾਂ। ਤਕੜੀ ਲੈ ਕੇ ਇਕ ਛਾਬੇ ਵਿਚ ਸਾਰਾ ਆਕਾਸ਼ ਰਖਾਂ ਅਤੇ ਦੂਜੇ ਵਿਚ ਇਕ ਟੰਕ ਰਖ ਕੇ ਦੋਹਾਂ ਨੂੰ ਇਕਸਾਰ ਕਰ ਦੇਵਾਂ, ਆਪਣਾ ਆਕਾਰ ਇਤਨਾ ਵੱਡਾ ਕਰ ਲਵਾਂ ਕਿ ਕਿਤੇ ਮਿਟ ਨਾ ਸਕਾਂ, ਸਭ ਨੂੰ ਵਿਜੈ ਕਰ ਕੇ ਜਿਕੁਰ ਚਾਹਵਾਂ ਤੋਰਾਂ, ਤਨ ਵਿਚ ਇਤਨੀ ਸ਼ਕਤੀ ਹੋਵੇ ਕਿ ਜੋ ਚਾਹਵਾਂ ਆਪ ਕਰਾਂ ਅਤੇ ਦੂਜਿਆਂ ਤੋਂ ਵੀ ਕਰਾਵਾਂ। ਇਹ ਸਾਰੀਆਂ ਦਾਤਾਂ ਮਾਲਿਕ ਦੀਆਂ ਹਨ ਅਤੇ ਆਪਣੇ ਭਾਣੇ ਅਨੁਸਾਰ ਦਿੰਦਾ ਹੈ। ਜਿਤਨਾ ਵੱਡਾ ਉਹ ਆਪ ਹੈ ਉਤਨੀਆਂ ਹੀ ਵੱਡੀਆਂ ਉਸ ਦੀਆਂ ਦਾਤਾਂ ਹਨ । ਪਰੰਤੂ ਜਿਸ ਤੇ ਉਸ ਦੀ ਕਿਰਪਾ ਦ੍ਰਿਸ਼ਟੀ ਹੋਵੇ ਉਸ ਨੂੰ ਸਚੇ ਨਾਮ ਅਤੇ ਸਿਫਤ ਸਾਲਾਹਣ ਦੀ ਦਾਤ ਬਖਸ਼ਦਾ ਹੈ।

**ਦੁਇ ਦੀਵੇ ਚਉਦਹ ਹਟਨਾਲੇ॥ ਜੇਤੇ ਜੀਅ ਤੇਤੇ ਵਣਜਾਰੇ॥**
**ਖੁਲੇ ਹਟ ਹੋਆ ਵਾਪਾਰੁ॥ ਜੋ ਪਹੁਚੈ ਸੋ ਚਲਣਹਾਰੁ॥**
**ਧਰਮੁ ਦਲਾਲੁ ਪਾਏ ਨੀਸਾਣੁ॥ ਨਾਨਕ ਨਾਮੁ ਲਾਹਾ ਪਰਵਾਣੁ॥**
**ਘਰ ਆਏ ਵਜੀ ਵਾਧਾਈ॥ ਸਚ ਨਾਮ ਕੀ ਮਿਲੀ ਵਡਿਆਈ॥**[2]

***ਵਾਰ ਸੂਹੀ ਪਉੜੀ ੧੩ ਸਲੋਕ ੧***

ਸੂਰਜ ਅਤੇ ਚੰਨ ਦੋ ਦੀਵੇ ਹਨ ਅਤੇ ਚੌਦਾਂ ਲੋਕਾਂ ਰੂਪ ਮੰਡੀਆਂ ਵਿਚ ਆਏ ਜੀਵ ਵਣਜਾਰੇ ਹਨ। ਮੰਡੀ ਲਗਦੀ ਹੈ ਤਾਂ ਸੌਦੇ ਹੁੰਦੇ ਹਨ। ਜੋ ਕੋਈ ਇਥੇ ਦਿਸਦਾ ਹੈ ਉਹ ਮੁਸਾਫ਼ਰ ਹੀ ਹੈ। ਧਰਮ ਰੂਪੀ ਦਲਾਲ ਗੱਠਾਂ ਤੇ ਨਿਸ਼ਾਨ ਲਾਉਂਦਾ ਹੈ। ਜਿਨ੍ਹਾਂ ਨਾਮ ਦਾ ਲਾਹਾ ਖਟਿਆ ਹੈ ਉਹ ਮਕਬੂਲ ਹੋਣਗੇ। ਜਦੋਂ ਘਰ ਮੁੜਨਗੇ ਵਧਾਈਆਂ ਦੇ ਢੋਲ ਵਜਣਗੇ। ਸੱਚੇ ਨਾਮ ਦੀ ਜੋ ਵਡਿਆਈ ਹੈ ਉਹ ਉਨ੍ਹਾਂ ਨੂੰ ਮਿਲੇਗੀ।

**ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ॥**
**ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ॥੧॥ਮ:੧॥**
**ਸਉ ਓਲਾਮੇ ਦਿਨੈ ਕੇ ਰਾਤੀ ਮਿਲਨਿ ਸਹੰਸ॥**
**ਸਿਫਤਿ ਸਲਾਹਣੁ ਛਡਿ ਕੈ ਕੁਰੰਗੀ ਲਗਾ ਹੰਸੁ॥**
**ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥**
**ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ॥**[3]

***ਵਾਰ ਸੂਹੀ ਪਉੜੀ ੧੬ ਸਲੋਕ ੧ ਅਤੇ ੨***

1. ਆਦਿ ਗ੍ਰੰਥ, ਪੰਨਾ 147
2. ਆਦਿ ਗ੍ਰੰਥ, ਪੰਨਾ 789
3. ਆਦਿ ਗ੍ਰੰਥ, ਪੰਨਾ 790

ਜਿਨ੍ਹਾਂ ਨੂੰ ਪ੍ਰੇਮ ਰਸ ਨਹੀਂ ਮਿਲਿਆ ਅਤੇ ਜਿਨ੍ਹਾਂ ਪਤੀ ਪਰਮਾਤਮਾ ਦੇ ਮੇਲ ਦਾ ਸਵਾਦ ਨਹੀਂ ਚਖਿਆ ਉਹ ਸੁੰਨੇ ਘਰ ਦੇ ਪ੍ਰਾਹੁਣੇ ਵਾਂਗ ਹਨ। ਬਿਨਾਂ ਕਿਸੇ ਪ੍ਰਾਪਤੀ ਦੇ ਖ਼ਾਲੀ ਚਲੇ ਜਾਣਗੇ। ਹੰਸ (ਜੀਵ ਆਤਮਾ) ਪਰਮਾਤਮਾ ਦੇ ਗੁਣ ਗਾਉਣੇ ਛਡ ਕੇ ਮਰੇ ਪਸ਼ੂਆਂ ਦੇ ਕੁਰੰਗ ਖੂੰਡਣ ਲਗ ਪਿਆ ਹੈ ਅਰਥਾਤ ਵਿਸ਼ੇ ਭੋਗ ਵਿਚ ਲਗ ਗਿਆ ਹੈ। ਦਿਨ ਵਿਚ ਪਾਪ ਕਰਨ ਦੇ ਸੌ ਉਲਾਂਭੇ ਇਸ ਨੂੰ ਮਿਲਣਗੇ ਅਤੇ ਰਾਤੀਂ ਭੋਗ ਭੋਗਣ ਦੇ ਹਜ਼ਾਰ। ਲਾਅਨਤ ਅਜੇਹੇ ਜੀਵਨ ਤੇ ਜਿਸ ਵਿਚ ਨਿਰਾ ਖਾ ਖਾ ਗੋਗੜ ਹੀ ਵਧਾਈ। ਨਾਨਕ ਬਿਨਾਂ ਸੱਚੇ ਨਾਮ ਦੇ ਪਿਆਰ ਦੇ ਜਿਤਨੇ ਵੀ ਹੋਰ ਮੋਹ ਹਨ ਉਹ ਸਾਰੇ ਜੀਵ ਦੇ ਵੈਰੀ ਹਨ।

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ।।**
**ਤੀਰਥੁ ਸਬਦੁ ਬੀਚਾਰੁ ਅੰਤਰਿ ਗਿਆਨੁ ਹੈ।।**
**ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ।।**
**ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ।।**
**ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ।।**
**ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥ ਮਜਨਾ।।੧।।੧।।**[1]

***ਧਨਾਸਰੀ ਮਹਲਾ ੧ ਛੰਤ***

ਮੈਂ ਤੀਰਥ ਤੇ ਕੀ ਨ੍ਹਾਵਣ ਜਾਵਾਂ, ਮੇਰਾ ਤੀਰਥ ਪਰਮਾਤਮਾ ਦਾ ਨਾਮ ਹੀ ਹੈ। ਸ਼ਬਦ ਦਾ ਵਿਚਾਰ ਜਿਸ ਦੁਆਰਾ ਆਪੇ ਦਾ ਗਿਆਨ ਪ੍ਰਾਪਤ ਹੁੰਦਾ ਹੈ ਉਹੀ ਮੇਰਾ ਤੀਰਥ ਹੈ। ਗੁਰੂ ਦਾ ਦਿਤਾ ਗਿਆਨ ਸੱਚਾ ਤੀਰਥ ਹੈ ਜਿਸ ਵਿਚ ਇਸ਼ਨਾਨ ਸਦਾ ਹੀ, ਦਸਾਂ[2] ਪੁਰਬਾਂ ਅਤੇ ਜੇਠ ਸੁਦੀ ਦਸਮੀ (ਗੰਗਾ ਦੇ ਜਨਮ ਦਿਨ) ਦੇ ਇਸ਼ਨਾਨ ਦਾ ਜੋ ਫਲ ਸਮਝਿਆ ਜਾਂਦਾ ਹੈ, ਉਸ ਦਾ ਪ੍ਰਦਾਤਾ ਹੈ। ਮੈਂ ਸਦਾ ਪ੍ਰਾਰਥਨਾ ਕਰਦਾ ਰਹਿੰਦਾ ਹਾਂ ਹੇ ਪ੍ਰਿਥਵੀ ਦੇ ਧਾਰਨ ਵਾਲੇ! ਮੈਨੂੰ ਹਰਿ ਦਾ ਨਾਮ ਦਾਨ ਕਰ। ਸੰਸਾਰ ਰੋਗੀ ਹੈ ਅਤੇ ਨਾਮ ਉਸ ਰੋਗ ਦਾ ਇਲਾਜ ਹੈ। ਬਿਨਾਂ ਸੱਚ ਦੇ ਮਨ ਨੂੰ ਮੈਲ ਲਗ ਜਾਂਦੀ ਹੈ। ਗੁਰਬਾਣੀ ਨਿਰਮਲ ਹੈ ਜੋ ਸਦਾ ਚਾਨਣ ਦਿੰਦੀ ਹੈ ਉਸ ਸੱਚੇ ਤੀਰਥ ਵਿਚ ਰੋਜ਼ ਨਹਾਓ।

**ਚੰਚਲੁ ਚੀਤੁ ਨ ਰਹਈ ਠਾਇ।। ਚੋਰੀ ਮਿਰਗੁ ਅੰਗੂਰੀ ਖਾਇ।।**
**ਚਰਨ ਕਮਲ ਉਰ ਧਾਰੇ ਚੀਤ।। ਚਿਰੁ ਜੀਵਨੁ ਚੇਤਨੁ ਨਿਤ ਨੀਤ।।**
**ਚਿੰਤਤ ਹੀ ਦੀਸੈ ਸਭੁ ਕੋਇ।। ਚੇਤਹਿ ਏਕੁ ਤਹੀ ਸੁਖੁ ਹੋਇ।।**
**ਚਿਤਿ ਵਸੈ ਰਾਚੈ ਹਰਿ ਨਾਇ।। ਮੁਕਤਿ ਭਇਆ ਪਤਿ ਸਿਉ ਘਰਿ ਜਾਇ।।੨੨।।**[3]

***ਰਾਮਕਲੀ ਦਖਣੀ, ਓਅਕਾਰੁ***

---

1. ਆਦਿ ਗ੍ਰੰਥ, ਪੰਨਾ 687
1. ਅਸ਼ਟਮੀ, ਚਤੁਰਦਸੀ, ਅਮਾਵਸ, ਸੰਕ੍ਰਾਂਤੀ, ਪੂਰਨਮਾਸ਼ੀ, ਉਤਰਾਇਣ, ਚੰਦ੍ਰਾਇਣ, ਵਿਆਤੀਪਾਤ, ਚੰਨ ਅਤੇ ਸੂਰਜ ਗ੍ਰਹਿਣ।
3. ਆਦਿ ਗ੍ਰੰਥ, ਪੰਨਾ 932

ਅਥਿਰ ਚਿਤ ਇਕਾਗਰ ਨਹੀਂ ਹੁੰਦਾ। ਪਸ਼ੂ ਚੋਰੀ ਚੋਰੀ ਵਿਸ਼ਿਆਂ ਵਲ ਦੌੜਦਾ ਹੈ। ਜੇ ਚਿਤ ਵਿਚ ਪਰਮਾਤਮਾ ਦੇ ਚਰਨ ਕੰਵਲ ਵਸ ਜਾਣ ਤਾਂ ਸਦਾ ਦੀ ਜ਼ਿੰਦਗੀ ਅਤੇ ਸਦੀਵੀ ਗਿਆਨ ਪ੍ਰਾਪਤ ਹੁੰਦਾ ਹੈ। ਸਭ ਦੇ ਮਨ ਸਦਾ ਹੀ ਸੋਚਦੇ ਰਹਿੰਦੇ ਹਨ, ਪਰ ਜਿਨ੍ਹਾਂ ਦਾ ਖਿਆਲ ਇਕ ਪਰਮਾਤਮਾ ਵਲ ਸਦਾ ਰਹਿੰਦਾ ਹੈ ਉਹ ਸੁਖੀ ਹੋ ਜਾਂਦੇ ਹਨ। ਜਿਨ੍ਹਾਂ ਦੇ ਮਨ ਵਿਚ ਨਾਮ ਵਸ ਜਾਂਦਾ ਹੈ ਅਤੇ ਮਨ ਉਸ ਵਿਚ ਲੀਨ ਹੋ ਜਾਂਦਾ ਹੈ ਉਹ ਮੁਕਤ ਹੋ ਕੇ ਸਤਿਕਾਰ ਸਹਿਤ ਆਪਣੇ ਘਰ ਮੁੜਦੇ ਹਨ।

**ਇਹੁ ਧਨੁ ਸਰਬ ਰਹਿਆ ਭਰਪੂਰਿ।। ਮਨਮੁਖ ਫਿਰਹਿ ਸਿ ਜਾਣਹਿ ਦੂਰਿ।।੧।।**
**ਸੋ ਧਨੁ ਵਖਰੁ ਨਾਮੁ ਰਿਦੈ ਹਮਾਰੇ।। ਜਿਸੁ ਤੂ ਦੇਹਿ ਤਿਸੈ ਨਿਸਤਾਰੇ।।੧।।ਰਹਾਉ।।**
**ਨ ਇਹੁ ਧਨੁ ਜਲੈ ਨ ਤਸਕਰੁ ਲੈ ਜਾਇ।।**
**ਨ ਇਹੁ ਧਨੁ ਡੂਬੈ ਨ ਇਸੁ ਧਨ ਕਉ ਮਿਲੈ ਸਜਾਇ।।੨।।**
**ਇਸੁ ਧਨੁ ਕੀ ਦੇਖਹੁ ਵਡਿਆਈ।। ਸਹਜੇ ਮਾਤੇ ਅਨਦਿਨੁ ਜਾਈ।।੩।।**
**ਇਕ ਬਾਤ ਅਨੂਪ ਸੁਨਹੁ ਨਰ ਭਾਈ।। ਇਸੁ ਧਨ ਬਿਨੁ ਕਹਹੁ ਕਿਨੈ ਪਰਮ ਗਤਿ ਪਾਈ।।੪।।**
**ਭਣਤਿ ਨਾਨਕੁ ਅਕਥ ਕੀ ਕਥਾ ਸੁਣਾਏ।। ਸਤਿਗੁਰੁ ਮਿਲੈ ਤ ਇਹੁ ਧਨੁ ਪਾਇ।।੫।।੮।।**[1]

*ਮਾਰੂ ਮਹਲਾ ੧ ।।*

ਇਹ ਨਾਮ ਧਨ ਸਭ ਥਾਂ ਭਰਪੂਰ ਹੈ। ਮਨਮੁਖ ਜੋ ਇਸ ਨੂੰ ਦੂਰ ਸਮਝਦੇ ਹਨ ਖ਼ਾਹ ਮਖ਼ਾਹ ਟੱਕਰਾਂ ਮਾਰ ਰਹੇ ਹਨ। ਇਹ ਧਨ ਅਰਥਾਤ ਨਾਮ ਸਾਡੇ ਰਿਦੇ ਵਿਚ ਹੈ। ਇਹੋ ਸੌਦਾ ਸਾਡੇ ਪਾਸ ਹੈ। ਹੇ ਨਿਰੰਕਾਰ ਜਿਸ ਨੂੰ ਤੂੰ ਦਾਨ ਕਰਦਾ ਹੈਂ ਉਹ ਮੁਕਤ ਹੋ ਜਾਂਦਾ ਹੈ। ਇਹ ਧਨ ਨਾ ਸੜਦਾ ਹੈ ਨਾ ਇਸ ਨੂੰ ਚੋਰ ਲੈ ਜਾ ਸਕਦਾ ਹੈ। ਨਾ ਇਹ ਪਾਣੀ ਵਿਚ ਡੁਬਦਾ ਹੈ ਨਾ ਇਸ ਧਨ ਵਾਲੇ ਨੂੰ ਕੋਈ ਸਜ਼ਾ ਮਿਲਦੀ ਹੈ। ਇਸ ਧਨ ਦੀ ਇਕ ਹੋਰ ਵਡਿਆਈ ਵੇਖੋ। ਜਿਸ ਪਾਸ ਇਹ ਧਨ ਹੈ ਉਸ ਦਾ ਹਰ ਦਿਨ ਸਹਜ ਅਵਸਥਾ ਵਿਚ ਮਸਤ ਲੰਘਦਾ ਹੈ। ਹੇ ਮਨੁੱਖ ਭਰਾਵੋ! ਇਕ ਹੋਰ ਅਸਚਰਜ ਗੱਲ ਸੁਣੋ। ਇਸ ਧਨ ਤੋਂ ਬਿਨਾਂ ਕਿਸ ਨੂੰ ਉਚੀ ਤੋਂ ਉਚੀ ਪਦਵੀ ਪ੍ਰਾਪਤ ਹੋਈ ਹੈ? ਨਾਨਕ ਆਖਦਾ ਹੈ ਕਿ ਮੈਂ ਤੁਸਾਨੂੰ ਕਥਨ ਵਿਚ ਨਾ ਆ ਸਕਣ ਵਾਲੇ ਨਿਰੰਕਾਰ ਦੀ ਕਥਾ ਸੁਣਾ ਰਿਹਾ ਹਾਂ। ਜਦੋਂ ਸਤਿਗੁਰੂ ਨਾਲ ਮੇਲ ਹੁੰਦਾ ਹੈ ਤਾਂ ਇਹ ਧਨ ਲਭਦਾ ਹੈ।

## ਸਬਦ

**ਹਉ ਗੁਰ ਪੂਛਉ ਆਪਣੇ ਗੁਰ ਪੁਛਿ ਕਾਰ ਕਮਾਉ।।**
**ਸਬਦਿ ਸਲਾਹੀ ਮਨਿ ਵਸੈ ਹਉਮੈ ਦੁਖੁ ਜਲਿ ਜਾਉ।।**
**ਸਹਜੇ ਹੋਇ ਮਿਲਾਵੜਾ ਸਾਚੇ ਸਾਚਿ ਮਿਲਾਉ।।੫।।**
**ਸਬਦਿ ਰਤੇ ਸੇ ਨਿਰਮਲੇ ਤਜਿ ਕਾਮ ਕ੍ਰੋਧੁ ਅਹੰਕਾਰੁ।।**
**ਨਾਮੁ ਸਲਾਹਨਿ ਸਦਾ ਸਦਾ ਹਰਿ ਰਾਖਹਿ ਉਰ ਧਾਰਿ।।**

---

1. ਆਦਿ ਗ੍ਰੰਥ, ਪੰਨਾ ੭੭੬

ਸੋ ਕਿਉ ਮਨਹੁ ਵਿਸਾਰੀਐ ਸਭ ਜੀਆ ਕਾ ਆਧਾਰੁ॥੨॥
ਸਬਦਿ ਮਰੈ ਸੋ ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ॥
ਸਬਦੇ ਹੀ ਤੇ ਪਾਈਐ ਹਰਿ ਨਾਮੇ ਲਗੈ ਪਿਆਰੁ॥
ਬਿਨੁ ਸਬਦੇ ਜਗੁ ਭੂਲਾ ਫਿਰੈ ਮਰਿ ਜਨਮੈ ਵਾਰੋ ਵਾਰ॥੭॥
ਸਭ ਸਾਲਾਹੈ ਆਪ ਕਉ ਵਡਹੁ ਵਡੇਰੀ ਹੋਇ॥
ਗੁਰ ਬਿਨੁ ਆਪ ਨ ਚੀਨੀਐ ਕਹੇ ਸੁਣੇ ਕਿਆ ਹੋਇ।
ਨਾਨਕ ਸਬਦਿ ਪਛਾਣੀਐ ਹਉਮੈ ਕਰੈ ਨ ਕੋਇ॥੮॥੮॥[1]

*ਸਿਰੀਰਾਗੁ ਮਹਲਾ ੧ ਅਸਟਪਦੀਆ*

ਮੈਂ ਆਪਣੇ ਗੁਰੂ ਪਾਸੋਂ ਪੁੱਛਦਾ ਹਾਂ ਤਾਂ ਜੋ ਗੁਰੂ ਦੱਸੇ ਉਹ ਕਾਰ ਕਮਾਵਾਂ (ਗੁਰੂ ਦੇ ਦੱਸੇ ਅਨੁਸਾਰ) ਮੈਂ ਬਾਣੀ ਦੁਆਰਾ ਉਸ ਦੀ ਸਿਫਤ ਕਰਾਂ ਨਾਮ ਮਨ ਵਿਚ ਵਸ ਜਾਏ ਫਿਰ ਹਉਮੈਂ ਦਾ ਦੁਖ ਦੂਰ ਹੋ ਜਾਏਗਾ। ਫਿਰ ਸੌਖ ਨਾਲ ਹੀ ਮੇਲ ਹੋ ਜਾਏਗਾ ਅਤੇ ਸੱਚੇ ਨਾਮ ਦੁਆਰਾ ਮਨ ਸੱਚੇ ਨਿਰੰਕਾਰ ਵਿਚ ਲੀਨ ਹੋ ਜਾਏਗਾ। ਜੋ ਸ਼ਬਦ ਵਿਚ ਲਗ ਗਏ ਉਨ੍ਹਾਂ ਦੀ ਮੈਲ ਕਟੀ ਗਈ। ਉਨ੍ਹਾਂ ਕਾਮ ਕ੍ਰੋਧ ਅਤੇ ਅਹੰਕਾਰ ਤੋਂ ਛੁਟਕਾਰਾ ਪਾ ਲਿਆ। ਹਰੀ ਨੂੰ ਰਿਦੇ ਵਿਚ ਵਸਾ ਕੇ ਉਹ ਨਿਤਾ ਪ੍ਰਤਿ ਨਾਮ ਦੀ ਸਿਫਤ ਕਰਦੇ ਹਨ। ਜੋ ਸਾਰੇ ਜੀਵਾਂ ਦਾ ਆਸਰਾ ਹੈ ਉਸ ਨੂੰ ਕਿਉਂ ਮਨੋਂ ਵਿਸਾਰੀਏ। ਜਿਨ੍ਹਾਂ ਸ਼ਬਦ ਦੁਆਰਾ ਹੀ ਪ੍ਰਾਪਤੀ ਹੁੰਦੀ ਹੈ ਤੇ ਹਰੀ ਨਾਮ ਵਿਚ ਪਿਆਰ ਦ੍ਰਿੜ੍ਹ ਹੁੰਦਾ ਹੈ। ਬਿਨਾਂ ਸ਼ਬਦ ਜਗਤ ਭੁਲੇਖੇ ਵਿਚ ਟੱਕਰਾਂ ਮਾਰਦਾ ਹੈ ਅਤੇ ਬਾਰ ਬਾਰ ਜਨਮ ਮਰਨ ਵਿਚ ਆਉਂਦਾ ਹੈ। ਸਭ ਕੋਈ ਆਪਣੇ ਆਪ ਨੂੰ ਸਲਾਹੁਦਾ ਹੈ। ਅਤੇ ਵੱਡਿਓਂ ਹੋਰ ਵੱਡਾ ਆਪਣੇ ਆਪ ਨੂੰ ਗਿਣਦਾ ਹੈ। ਬਿਨਾਂ ਗੁਰੂ ਦੇ ਆਪਣੇ ਅਸਲੇ ਦਾ ਪਤਾ ਨਹੀਂ ਲਗਦਾ। ਗੱਲਾਂਬਾਤਾਂ ਨਾਲ ਕੁਝ ਨਹੀਂ ਬਣਦਾ। ਨਾਨਕ! ਸ਼ਬਦ ਦੁਆਰਾ ਜਦ ਆਪਣੇ ਅਸਲੇ ਦੀ ਪਛਾਣ ਹੋ ਜਾਂਦੀ ਹੈ ਤਾਂ ਫਿਰ ਉਹ ਹਉਮੈਂ ਦੇ ਵਸ ਵਿਚ ਨਹੀਂ ਰਹਿੰਦਾ।

ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ॥
ਜੋਗੀ ਕਾਪੜੀਆ ਸਿਰ ਖੂਥੇ ਬਿਨੁ ਸਬਦੈ ਗਲਿ ਫਾਸੀ॥
ਸਬਦਿ ਰਤੇ ਪੂਰੇ ਬੈਰਾਗੀ॥
ਅਉਹਠਿ ਹਸਤ ਮਹਿ ਭੀਖਿਆ ਜਾਚੀ ਏਕ ਭਾਇ ਲਿਵ ਲਾਗੀ॥੧॥ਰਹਾਉ॥
ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ ਕਰਣੀ ਕਰਮ ਕਰਾਏ॥
ਬਿਨੁ ਬੂਝੇ ਕਿਛੁ ਸੂਝੈ ਨਾਹੀ ਮਨਮੁਖੁ ਵਿਛੁੜਿ ਦੁਖੁ ਪਾਏ॥੨॥
ਸਬਦਿ ਮਿਲੇ ਸੇ ਸੂਚਾਚਾਰੀ ਸਾਚੀ ਦਰਗਹ ਮਾਨੇ॥
ਅਨਦਿਨੁ ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ॥੩॥
ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੇ॥
ਨਾਨਕ ਸਤਿਗੁਰ ਮਿਲੈ ਮਿਲਾਇਆ ਦੂਖ ਪਰਾਛਤ ਕਾਲ ਨਸੇ॥੪॥੧੬॥[2]

*ਪਰਭਾਤੀ ਮਹਲਾ ੧॥*

1. ਆਦਿ ਗ੍ਰੰਥ, ਪੰਨਾ 58
2. ਆਦਿ ਗ੍ਰੰਥ, ਪੰਨਾ 1332

ਰਾਵਲ[1] ਬਾਰਾਂ ਪੰਥਾਂ ਵਿਚ ਖਪਦੇ ਰਹਿੰਦੇ ਹਨ ਅਤੇ ਸੰਨਿਆਸੀ ਆਪਣੀਆਂ ਦਸਾਂ ਸੰਪ੍ਰਦਾਵਾਂ ਵਿਚ। ਕਾਪੜੀਏ ਜੋਗੀ ਅਤੇ ਜੈਨੀ ਪੂਜਯ ਸਭ ਦੇ ਗਲ ਵਿਚ ਕਾਲ ਦੀ ਫਾਹੀ ਪਈ ਹੋਈ ਹੈ। ਜੋ ਸ਼ਬਦ ਵਿਚ ਰਚੇ ਹੋਏ ਹਨ ਉਹ ਪੂਰੇ ਵੈਰਾਗਵਾਨ ਹਨ। ਸਾਢੇ ਤਿੰਨ ਹੱਥ ਦੇ ਸਰੀਰ ਵਿਚ ਢੂੰਢ ਕੇ ਉਨ੍ਹਾਂ ਦੀ ਲਿਵ ਸਰੀਰ ਵਿਚ ਵਸਦੀ ਇਕੋ ਜੋਤੀ ਦੇ ਪ੍ਰੇਮ ਵਿਚ ਜੁੜ ਗਈ ਹੈ। ਬ੍ਰਾਹਮਣ ਪੁਸਤਕਾਂ ਪੜ੍ਹ ਵਿਚਾਰ ਕਰਦੇ ਅਤੇ ਉਨ੍ਹਾਂ ਵਿਚ ਦਸੇ ਕਰਮ ਆਪ ਕਰਦੇ ਅਤੇ ਦੂਜਿਆਂ ਪਾਸੋਂ ਕਰਾਂਦੇ ਹਨ। ਬਿਨਾਂ ਸਾਖਿਆਤ ਕੀਤੇ ਕੁਝ ਸੁਝਦਾ ਨਹੀਂ। ਮਨਮੁਖ ਪਰਮਾਤਮਾ ਨਾਲੋਂ ਵਿਛੜੇ ਦੁਖ ਪਾ ਰਹੇ ਹਨ। ਜੋ ਸ਼ਬਦ ਰਾਹੀਂ ਮਿਲ ਗਏ ਹਨ ਉਹ ਪਵਿੱਤਰ ਆਚਾਰ ਵਾਲੇ ਹਨ। ਸੱਚੀ ਦਰਗਾਹ ਵਿਚ ਉਨ੍ਹਾਂ ਨੂੰ ਮਾਣ ਮਿਲੇਗਾ। ਸਦਾ ਨਾਮ ਰੂਪੀ ਰਤਨ ਵਿਚ ਉਨ੍ਹਾਂ ਦੀ ਲਿਵ ਲਗੀ ਹੋਈ ਹੈ। ਉਹ ਸਦਾ ਹੀ ਸਚ ਵਿਚ ਲੀਨ ਰਹਿਣਗੇ। ਸਾਰੇ ਕਰਮ, ਧਰਮ, ਪਵਿੱਤ੍ਰਤਾ, ਸੰਜਮ, ਜਪ, ਤਪ ਅਤੇ ਤੀਰਥ ਸ਼ਬਦ ਵਿਚ ਸਮਾਏ ਹੋਏ ਹਨ। ਨਾਨਕ! ਜਦੋਂ ਉਸ ਦੀ ਕਿਰਪਾ ਦੁਆਰਾ ਸਤਿਗੁਰੂ ਦਾ ਮੇਲ ਹੋ ਜਾਵੇ ਤਾਂ ਦੁਖ, ਪਾਪ ਅਤੇ ਮੌਤ ਦਾ ਭੈ ਦੂਰ ਹੋ ਜਾਂਦੇ ਹਨ।

## ਸਿਫਤਿ ਸਾਲਾਹ

ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ॥
ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ॥
ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ॥੧॥
ਭਾਈ ਰੇ ਰਾਮੁ ਕਹਹੁ ਚਿਤੁ ਲਾਇ॥
ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ॥੧॥ਰਹਾਉ॥
ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ॥
ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ॥
ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ॥੨॥
ਖੋਟੇ ਪੋਤੈ ਨਾ ਪਵਹਿ ਤਿਨ ਹਰਿ ਗੁਰ ਦਰਸੁ ਨ ਹੋਇ॥
ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ॥
ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ॥੩॥
ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ॥
ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ॥
ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ॥੪॥੨੩॥[2]

*ਸਿਰੀਰਾਗੁ ਮਹਲਾ ੧॥*

ਹੇ ਜੀਵ ਰੂਪੀ ਵਪਾਰੀਓ! ਵਪਾਰ ਕਰਦਿਆਂ ਸੌਦਾ ਸੰਭਲ ਕੇ ਖ਼ਰੀਦੋ। ਉਹੋ ਜੇਹੀ ਚੀਜ਼ ਮੁੱਲ ਲਵੋ ਜਿਹੜੀ ਅੰਤ ਤੀਕ ਤੁਹਾਡੇ ਕੰਮ ਆਵੇ। ਅੱਗੇ ਸ਼ਾਹ ਬੜਾ ਸਿਆਣਾ ਹੈ

1. ਜੋਗੀਆਂ ਦਾ ਇਕ ਫ਼ਿਰਕਾ ਹੈ।
2. ਆਦਿ ਗ੍ਰੰਥ, ਪੰਨੇ 22–23

ਉਹ ਤੁਹਾਡੀ ਖਰੀਦੀ ਵਸਤੂ ਨੂੰ ਗਹੁ ਨਾਲ ਵੇਖ ਕੇ ਲਵੇਗਾ। ਹੇ ਭਰਾ! ਆਪਣਾ ਮਨ ਇਕਾਗਰ ਕਰ ਕੇ ਰਾਮ ਦਾ ਜਪ ਕਰੋ। ਇਥੋਂ ਹਰੀ ਦੇ ਗੁਣ ਗਾਣ ਦਾ ਮਾਲ ਖ਼ਰੀਦ ਕੇ ਅੱਗੇ ਜਾਉ। ਪਤੀ ਪਰਮਾਤਮਾ ਵੇਖ ਕੇ ਪ੍ਰਸੰਨ ਹੋਵੇਗਾ। ਜਿਨ੍ਹਾਂ ਪਾਸ ਸੱਚ ਦੀ ਮੂੜੀ ਨਹੀਂ, ਉਨ੍ਹਾਂ ਨੂੰ ਕਿਸ ਤਰ੍ਹਾਂ ਸੁਖ ਹੋ ਸਕਦਾ ਹੈ? ਜੇ ਖੋਟੇ ਸੌਦੇ ਖ਼ਰੀਦੀਏ ਤਾਂ ਮਨ ਵੀ ਖੋਟਾ ਹੋ ਜਾਂਦਾ ਹੈ ਅਤੇ ਸਰੀਰ ਵੀ। ਜਿਸ ਤਰ੍ਹਾਂ ਹਿਰਨ ਫਾਹੀ ਵਿਚ ਫਸਿਆ ਰੋਂਦਾ ਹੈ ਅਤੇ ਦੁਖੀ ਹੁੰਦਾ ਹੈ ਇਹੋ ਹਾਲ ਉਨ੍ਹਾਂ ਦਾ ਹੋਵੇਗਾ। ਖੋਟੇ ਸਿੱਕੇ ਥੈਲੀ ਵਿਚ ਨਹੀਂ ਪੈਂਦੇ। ਖੋਟਿਆਂ ਨੂੰ ਨਾ ਹਰੀ ਦਾ ਦਰਸ਼ਨ ਹੁੰਦਾ ਹੈ ਨਾ ਗੁਰੂ ਦਾ। ਖੋਟਾ ਆਪਣੀ ਇੱਜ਼ਤ ਅਤੇ ਵਿਸ਼ਵਾਸ ਗਵਾ ਲੈਂਦਾ ਹੈ। ਖੋਟ ਕਮਾ ਕੇ ਕੋਈ ਕਾਮਯਾਬ ਨਹੀਂ ਹੁੰਦਾ। ਖੋਟਾ ਪਾਪ ਕਮਾਂਦਾ ਹੈ ਅਤੇ ਇਸ ਸੰਸਾਰ ਵਿਚ ਆ ਕੇ ਆਪਣੀ ਪੱਤ ਗਵਾ ਜਾਂਦਾ ਹੈ। ਨਾਨਕ! ਗੁਰਬਾਣੀ ਦੁਆਰਾ ਨਿਰੰਕਾਰ ਦੀ ਸਿਫਤ ਕਰ ਕੇ ਮਨ ਨੂੰ ਸਮਝਾਈਏ। ਜੋ ਰਾਮ ਨਾਮ ਵਿਚ ਰੰਗੇ ਗਏ ਹਨ ਉਨ੍ਹਾਂ ਦੇ ਸਿਰ ਪਾਪਾਂ ਦਾ ਭਾਰ ਨਹੀਂ ਰਹਿੰਦਾ ਨਾ ਹੀ ਭਰਮ। ਹਰੀ ਨਾਮ ਜਪੋ ਇਸ ਵਿਚ ਬਹੁਤ ਲਾਭ ਹੋਵੇਗਾ। ਹਰੀ ਮਨ ਵਸਾ ਕੇ ਨਿਰਭੈ ਹੋ ਜਾਓ।

**ਤੂੰ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ॥**
**ਜੋ ਤੂੰ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ॥੧॥**
**ਤੇਰੇ ਗੁਣ ਗਾਵਾ ਦੇਹਿ ਬੁਝਾਈ॥**
**ਜੈਸੇ ਸਚ ਮਹਿ ਰਹਉ ਰਜਾਈ॥੧॥ਰਹਾਉ॥**
**ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ॥**
**ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ॥੨॥**
**ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ॥**
**ਜੋ ਤੁਧੁ ਭਾਵੈ ਸੋਈ ਆਖਾ ਤਿਲੁ ਤੇਰੀ ਵਡਿਆਈ॥**
**ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ॥**
**ਭਗਤਿਹੀਣੁ ਨਾਨਕੁ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ॥੪॥੧॥**[1]

***ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧॥***

ਤੂੰ ਪਾਤਸ਼ਾਹ ਹੈ ਅਤੇ ਮੈਂ ਮੀਆਂ ਆਖ ਕੇ ਤੇਰੀ ਸਿਫ਼ਤ ਕਰਦਾ ਹਾਂ। ਇਹ ਮੇਰਾ ਕਥਨ ਤੇਰੀ ਕੋਈ ਵਡਿਆਈ ਨਹੀਂ ਕਰਦਾ। ਹੇ ਮਾਲਿਕ! ਜੋ ਤੂੰ ਅਖਵਾਂਦਾ ਹੈ ਮੈਂ ਆਖਦਾ ਹਾਂ। ਮੈਂ ਮੂਰਖ ਤੇਰੀ ਸਿਫ਼ਤ ਨਹੀਂ ਕਰ ਸਕਦਾ। ਮੈਨੂੰ ਸਿਖਾਲ, ਮੈਂ ਤੇਰੇ ਗੁਣ ਕਿਸ ਤਰ੍ਹਾਂ ਗਾਵਾਂ? ਤੇ ਕਿਸ ਤਰ੍ਹਾਂ ਤੇਰੇ ਭਾਣੇ ਵਿਚ ਰਹਿੰਦਾ ਸੱਚ ਵਿਚ ਟਿਕਿਆ ਰਹਾਂ। ਜੋ ਪਰਸਾਰ ਹੋਇਆ ਹੈ ਇਹ ਸਭ ਤੈਥੋਂ ਹੀ ਹੋਇਆ ਹੈ। ਇਹ ਸਭ ਤੇਰੀ ਹੀ (ਸਨਾ) ਵਡਿਆਈ ਹੈ। ਹੇ ਮੇਰੇ ਮਾਲਿਕ! ਮੈਂ ਤੇਰਾ ਅੰਤ ਨਹੀਂ ਜਾਣ ਸਕਦਾ। ਮੈਂ ਅੰਨ੍ਹਾ ਕੀ ਆਪਣੀ ਸਿਆਣਪ ਵਿਖਾਵਾਂ ? ਮੈਂ ਤੇਰੇ ਗੁਣ ਕੀ ਆਖਾਂ, ਮੈਂ ਆਖ ਆਖ ਕੇ ਵੇਖ ਲਿਆ ਹੈ ਕਿ ਤੂੰ ਅਕੱਥ ਹੈਂ, ਕਹਿਣ ਵਿਚ ਨਹੀਂ ਆ ਸਕਦਾ। ਪਰ ਜੋ ਤੈਨੂੰ ਭਾਵੇ ਉਹੀ ਮੈਂ

---

1 ਆਦਿ ਗ੍ਰੰਥ, ਪੰਨਾ 795

ਕਥਨ ਕਰਾਂ ਥੋੜ੍ਹੀ ਜਿਹੀ ਤੇਰੀ ਬਜ਼ੁਰਗੀ। ਤੇਰੇ ਦਰ ਤੇ ਬਹੁਤ ਸਾਰੇ ਕੁੱਤੇ ਹਨ। ਮੈਂ ਪਰਾਇਆ ਹਾਂ। ਮੈਂ ਸਰੀਰ ਦੀਆਂ ਲੋੜਾਂ ਲਈ ਹੀ ਭੌਂਕਦਾ ਹੈ। ਜੇ ਨਾਨਕ ਭਗਤੀ ਨਹੀਂ ਕਰੇਗਾ ਭਾਵ ਗੁਣ ਨਹੀਂ ਗਾਏਗਾ ਤਾਂ ਮਾਲਿਕ ਦੀ ਵਡਿਆਈ ਕੋਈ ਥੋੜ੍ਹੀ ਘਟ ਜਾਏਗੀ।

## ਸਤਸੰਗਤ, ਸਾਧ, ਸੰਤ, ਗੁਰਮੁਖ

**ਊਤਮ ਸੰਗਤਿ ਊਤਮੁ ਹੋਵੈ॥ ਗੁਣ ਕਉ ਧਾਵੈ ਅਵਗਣ ਧੋਵੈ॥**
**ਬਿਨੁ ਗੁਰ ਸੇਵੇ ਸਹਜੁ ਨ ਹੋਵੈ॥੭॥੫॥**[1]

*ਆਸਾ ਅਸਟਪਦੀਆ॥*

ਚੰਗੀ ਸੰਗਤ ਵਿਚ ਜਾ ਕੇ ਜੀਵ ਉੱਚਾ ਉਠਦਾ ਹੈ। ਗੁਣ ਇਕੱਠੇ ਕਰਨ ਵਲ ਉਹ ਦੌੜਦਾ ਹੈ ਅਤੇ ਭੈੜੀਆਂ ਵਾਦੀਆਂ ਨਾਸ ਕਰ ਦਿੰਦਾ ਹੈ। ਬਿਨਾਂ ਗੁਰੂ ਦੀ ਸੇਵਾ ਕੀਤੇ ਸਹਿਜ ਅਵਸਥਾ ਨਹੀਂ ਪ੍ਰਾਪਤ ਹੁੰਦੀ।

**ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ॥**
**ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ॥**
**ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ॥**
**ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ॥**
**ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ॥**
**ਨਿਰਮਲੁ ਨਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ॥੧੦॥**[2]

***ਸਲੋਕ ਵਾਰਾਂ ਤੋਂ ਵਧੀਕ ਮਹਲਾ ੧॥***

ਕਲਰੇ[3] ਜਲ ਦੀ ਛਪੜੀ (ਭੈੜੀ ਸੰਗਤ) ਵਿਚ ਕਾਂ (ਮਨਮੁਖ) ਮਲ ਮਲ ਕੇ ਇਸ਼ਨਾਨ ਕਰਦਾ ਹੈ। ਭੈੜੀਆਂ ਵਾਦੀਆਂ ਨਾਲ ਉਸ ਦਾ ਮਨ ਵੀ ਮੈਲਾ ਹੈ ਤੇ ਤਨ ਵੀ। ਗੰਦ ਨਾਲ ਭਰੀ ਚੁੰਝ ਵਿਚੋਂ ਬਦਬੂ ਆ ਰਹੀ ਹੈ। ਹੰਸ ਨੂੰ ਬਦਸ਼ਗਨੇ ਪੰਛੀ ਦੀ ਸੰਗਤ ਵਿਚ ਮਾਨਸਰੋਵਰ ਦੀ ਖ਼ਬਰ ਨ ਮਿਲੀ। ਹੇ ਗਿਆਨੀ ! ਪਾਪੀਆਂ ਦੀ ਸੰਗਤ ਨਾਲ ਪ੍ਰੀਤ ਦਾ ਇਹ ਫਲ ਹੈ। ਉਸ ਪ੍ਰੇਮ ਦਾ ਸਿੱਟਾ ਵੇਖੋ। ਤੁਸੀਂ ਸੰਤ ਸਭਾ ਨੂੰ ਨਮਸਕਾਰ ਕਰ ਕੇ ਗੁਰਮੁਖਾਂ ਵਾਲੇ ਕਰਮ ਕਰੋ। ਜਦੋਂ ਗੁਰੂ ਦਰਿਆ ਦੇ ਇਸ ਤੀਰਥ ਵਿਚ ਨ੍ਹਾਓਗੇ, ਪਾਕ ਪਵਿੱਤਰ ਹੋ ਜਾਓਗੇ।

**ਬੋਲਹਿ ਸਾਚੁ ਮਿਥਿਆ ਨਹੀ ਰਾਈ॥ ਚਾਲਹਿ ਗੁਰਮੁਖਿ ਹੁਕਮਿ ਰਜਾਈ॥**
**ਰਹਹਿ ਅਤੀਤ ਸਚੇ ਸਰਣਾਈ॥੧॥**
**ਸਚ ਘਰਿ ਬੈਸੈ ਕਾਲੁ ਨ ਜੋਹੈ॥ ਮਨਮੁਖ ਕਉ ਆਵਤ ਜਾਵਤ ਦੁਖੁ ਮੋਹੈ॥੧॥ਰਹਾਉ॥**

---

1. ਆਦਿ ਗ੍ਰੰਥ, ਪੰਨਾ 414
2. ਆਦਿ ਗ੍ਰੰਥ, ਪੰਨਾ 1411
3. ਮਨਮੁਖ ਨੂੰ ਗੁਰੂ ਜੀ ਕਾਂ ਨਾਲ ਉਪਮਾ ਦਿੰਦੇ ਹਨ ਅਤੇ ਗੁਰਮੁਖ ਨੂੰ ਹੰਸ ਨਾਲ। ਸਤਸੰਗਤ ਮਾਨਸਰੋਵਰ ਹੈ ਅਤੇ ਭੈੜੀ ਸੰਗਤ ਕਲਰੇ ਪਾਣੀ ਦੀ ਛਪੜੀ।

ਅਪਿਉ ਪੀਅਉ ਅਕਥੁ ਕਥਿ ਰਹੀਐ।। ਨਿਜ ਘਰਿ ਬੈਸਿ ਸਹਜ ਘਰੁ ਲਹੀਐ।।
ਹਰਿ ਰਸਿ ਮਾਤੇ ਇਹੁ ਸੁਖੁ ਕਹੀਐ।।੨।।
ਗੁਰਮਤਿ ਚਾਲ ਨਿਹਚਲ ਨਹੀ ਡੋਲੈ।। ਗੁਰਮਤਿ ਸਾਚਿ ਸਹਜਿ ਹਰਿ ਬੋਲੈ।।
ਪੀਵੈ ਅੰਮ੍ਰਿਤੁ ਤਤੁ ਵਿਰੋਲੈ।।੩।।
ਸਤਿਗੁਰੁ ਦੇਖਿਆ ਦੀਖਿਆ ਲੀਨੀ।। ਮਨੁ ਤਨੁ ਅਰਪਿਓ ਅੰਤਰਗਤਿ ਕੀਨੀ।।
ਗਤਿ ਮਿਤਿ ਪਾਈ ਆਤਮੁ ਚੀਨੀ।।੪।।
ਭੋਜਨੁ ਨਾਮੁ ਨਿਰੰਜਨ ਸਾਰੁ।। ਪਰਮ ਹੰਸੁ ਸਚੁ ਜੋਤਿ ਅਪਾਰ।।
ਜਹ ਦੇਖਉ ਤਹ ਏਕੰਕਾਰੁ।।੫।।
ਰਹੈ ਨਿਰਾਲਮੁ ਏਕਾ ਸਚੁ ਕਰਣੀ।। ਪਰਮ ਪਦੁ ਪਾਇਆ ਸੇਵਾ ਗੁਰ ਚਰਣੀ।।
ਮਨੁ ਤੇ ਮਨੁ ਮਾਨਿਆ ਚੂਕੀ ਅਹੰ ਭ੍ਰਮਣੀ।।੬।।
ਇਨ ਬਿਧਿ ਕਉਣੁ ਕਉਣੁ ਨਹੀ ਤਾਰਿਆ।। ਹਰਿ ਜਸਿ ਸੰਤ ਭਗਤ ਨਿਸਤਾਰਿਆ।।
ਪ੍ਰਭ ਪਾਏ ਹਮ ਅਵਰੁ ਨ ਭਾਰਿਆ।।੭।।
ਸਾਚ ਮਹਲਿ ਗੁਰਿ ਅਲਖੁ ਲਖਾਇਆ।। ਨਿਹਚਲ ਮਹਲੁ ਨਹੀ ਛਾਇਆ ਮਾਇਆ।।
ਸਾਚਿ ਸੰਤੋਖੇ ਭਰਮੁ ਚੁਕਾਇਆ।।੮।।
ਜਿਨ ਕੈ ਮਨਿ ਵਸਿਆ ਸਚੁ ਸੋਈ।। ਤਿਨ ਕੀ ਸੰਗਤਿ ਗੁਰਮੁਖਿ ਹੋਈ।।
ਨਾਨਕ ਸਾਚਿ ਨਾਮਿ ਮਲੁ ਖੋਈ।।੧੫।।[1]

*ਗਉੜੀ ਅਸਟਪਦੀਆ।।*

ਉਹ ਸੱਚ ਬੋਲਦੇ ਹਨ, ਰਤਾ ਭਰ ਵੀ ਝੂਠ ਨਹੀਂ ਬੋਲਦੇ। ਗੁਰਮੁਖ ਪਰਮਾਤਮਾ ਦੇ ਹੁਕਮ ਵਿਚ ਤੁਰਦੇ ਹਨ ਅਤੇ ਸੱਚੇ ਦੀ ਸਰਣ ਲੈ ਕੇ ਮਾਇਆ ਦੇ ਪ੍ਰਭਾਵ ਤੋਂ ਮੁਕਤ ਹੋ ਜਾਂਦੇ ਹਨ। ਸੱਚ ਦੇ ਘਰ ਵਿਚ ਬੈਠਿਆਂ ਮੌਤ ਨਹੀਂ ਤੱਕਦੀ। ਮਨਮੁਖ ਨੂੰ ਆਉਂਦਿਆਂ ਜਾਂਦਿਆਂ ਮੋਹ ਤੋਂ ਉਪਜਿਆ ਦੁਖ ਹੁੰਦਾ ਹੈ। ਗੁਰਮੁਖ ਨਾਮ ਦਾ ਅੰਮ੍ਰਿਤ ਪੀ ਕੇ ਅਕਥ ਦਾ ਜਸ ਕਰਦੇ ਰਹਿੰਦੇ ਹਨ। ਨਿਜ ਸਰੂਪ ਵਿਚ ਬੈਠ ਕੇ ਸਹਿਜ ਅਵਸਥਾ ਪ੍ਰਾਪਤ ਕਰਦੇ ਹਨ। ਹਰਿ ਦੇ ਪ੍ਰੇਮ ਵਿਚ ਮਸਤ ਹੋ ਕੇ ਇਹ ਸੁਖ ਮਿਲਦਾ ਹੈ। ਗੁਰੂ ਦੀ ਦੱਸੀ ਚਾਲ ਚਲਦੇ ਉਹ ਅਹਿੱਲ ਹਨ, ਡੋਲਦੇ ਨਹੀਂ। ਗੁਰਮਤਿ ਦੇ ਸੱਚ ਵਿਚ ਟਿਕੇ ਸਹਿਜ ਸੁਭਾਅ ਨਾਮ ਸਿਮਰਦੇ ਹਨ। ਉਹ ਨਾਮ ਅੰਮ੍ਰਿਤ ਪੀ ਕੇ ਤੱਤ ਦੀ ਖੋਜ ਕਰਦੇ ਹਨ। ਸਤਿਗੁਰ ਦਾ ਦਰਸ਼ਨ ਕਰ ਕੇ ਉਪਦੇਸ਼ ਲਿਆ ਅਤੇ ਮਨ ਅਤੇ ਤਨ ਅਰਪ ਕੇ ਉਸ ਨੂੰ ਅੰਦਰ ਵਸਾ ਲਿਆ। ਆਪਾ ਪਛਾਣ ਕੇ ਉਨ੍ਹਾਂ ਪਰਮਾਤਮਾ ਦੀ ਗਤੀ ਜਾਣ ਲਈ ਹੈ। ਉਨ੍ਹਾਂ ਦਾ ਭੋਜਨ ਨਿਰੰਕਾਰ ਦਾ ਸ੍ਰੇਸ਼ਟ ਨਾਮ ਹੈ। ਉਹ ਪਰਮ ਹੰਸ ਹਨ। ਉਨ੍ਹਾਂ ਵਿਚ ਅਪਾਰ ਸੱਚ ਦਾ ਚਾਨਣ ਹੈ। ਉਹ ਸਰਬ ਥਾਂ ਕੇਵਲ ਇਕ ਨੂੰ ਵੇਖਦੇ ਹਨ। ਸੱਚੀ ਕਰਤੂਤ ਕਰ ਕੇ ਉਹ ਅਲੇਪ ਹਨ। ਗੁਰੂ ਦੇ ਚਰਨ ਸੇਵ ਕੇ ਉਨ੍ਹਾਂ ਨੂੰ ਪਰਮ ਪਦ ਦੀ ਪ੍ਰਾਪਤੀ ਹੋ ਗਈ ਹੈ। ਹਉਮੈਂ ਵਿਚ ਟੱਕਰਾਂ ਮਾਰਨੀਆਂ ਹਟ ਗਈਆਂ। ਮਨ ਆਪਣੇ ਆਪ ਵਿਚ ਹੀ ਰਚ ਗਿਆ ਹੈ। ਇਸ ਬਿਧੀ ਨਾਲ ਕਈ ਤਰ ਗਏ ਹਨ। ਹਰੀ ਜਸ ਨੇ ਸਭ ਸੰਤਾਂ ਭਗਤਾਂ ਨੂੰ ਪਾਰ ਕਰ ਦਿਤਾ ਹੈ। ਪ੍ਰਭੂ ਨੂੰ ਮਿਲ ਕੇ ਹੋਰ ਭਾਲ ਮੁਕ ਗਈ ਹੈ। ਗੁਰੂ ਨੇ ਸੱਚ ਦੇ ਮਹੱਲ ਵਿਚ ਬੈਠਾ ਅਲਖ ਲਖਾ ਦਿਤਾ ਹੈ। ਉਹ ਮਹੱਲ ਅਟਲ

1. ਆਦਿ ਗ੍ਰੰਥ, ਪੰਨੇ 227-228

ਹੈ, ਉਥੇ ਮਾਇਆ ਦਾ ਪਰਛਾਵਾਂ ਨਹੀਂ ਪੈਂਦਾ ਹੈ। ਸੱਚ ਦੁਆਰਾ ਸੰਤੋਖ ਮਿਲ ਗਇਆ ਹੈ ਅਤੇ ਭਰਮ ਨਾਸ ਹੋ ਗਿਆ ਹੈ। ਜਿਸ ਦੇ ਮਨ ਵਿਚ ਉਸ ਪਰਮਾਤਮਾ ਦਾ ਵਾਸਾ ਹੈ ਉਨ੍ਹਾਂ ਦੀ ਸੰਗਤ ਵਿਚ ਮਨੁੱਖ ਗੁਰਮੁਖ ਹੋ ਜਾਂਦਾ ਹੈ। ਨਾਨਕ ! ਸੱਚੇ ਨਾਮ ਨੇ ਮੈਲ ਧੋ ਸੁੱਟੀ ਹੈ।

**ਗੁਰਮੁਖਿ ਸਾਚੇ ਕਾ ਭਉ ਪਾਵੈ।। ਗੁਰਮੁਖਿ ਬਾਣੀ ਅਘੜੁ ਘੜਾਵੈ।।**
**ਗੁਰਮੁਖਿ ਨਿਰਮਲ ਹਰਿ ਗੁਣ ਗਾਵੈ।। ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ।।**
**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ।। ਨਾਨਕ ਗੁਰਮੁਖਿ ਸਾਚਿ ਸਮਾਵੈ।।੨੭।।**
**ਗੁਰਮੁਖਿ ਧਰਤੀ ਸਾਚੈ ਸਾਜੀ।। ਤਿਸ ਮਹਿ ਓਪਤਿ ਖਪਤਿ ਸੁ ਬਾਜੀ।।**
**ਗੁਰ ਕੈ ਸਬਦਿ ਰਪੈ ਰੰਗੁ ਲਾਇ।। ਸਾਚਿ ਰਤਉ ਪਤਿ ਸਿਉ ਘਰਿ ਜਾਇ।।**
**ਸਾਚ ਸਬਦ ਬਿਨੁ ਪਤਿ ਨਹੀ ਪਾਵੈ।। ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ।।੩੦।।**[1]
***ਰਾਮਕਲੀ ਸਿਧ ਗੋਸਟਿ।।***

ਗੁਰਮੁਖ ਨਿਰੰਕਾਰ ਦਾ ਡਰ ਮਨ ਵਿਚ ਰਖਦਾ ਹੈ। ਗੁਰਮੁਖ ਬਾਣੀ ਦੁਆਰਾ ਅਵੈੜ ਮਨ ਨੂੰ ਵਸ ਕਰਦਾ ਹੈ। ਗੁਰਮੁਖ ਪਰਮਾਤਮਾ ਦੇ ਸੁਛ ਗੁਣ ਗਾਉਂਦਾ ਹੈ ਅਤੇ ਇਸ ਤਰ੍ਹਾਂ ਉਹ ਪਵਿੱਤਰ ਪਰਮ ਪਦ ਪ੍ਰਾਪਤ ਕਰ ਲੈਂਦਾ ਹੈ। ਗੁਰਮੁਖ ਹਰ ਇਕ ਰੋਮ ਦੁਆਰਾ ਹਰੀ ਦਾ ਧਿਆਨ ਕਰਦਾ ਹੈ। ਇਸ ਪਰਕਾਰ ਸੱਚੇ ਨਿਰੰਕਾਰ ਵਿਚ ਸਮਾਅ ਜਾਂਦਾ ਹੈ। ਸੱਚੇ ਨੇ ਧਰਤੀ ਗੁਰਮੁਖ ਬਣਨ ਲਈ ਬਣਾਈ ਹੈ। ਇਸ ਵਿਚ ਉਤਪਤੀ ਅਤੇ ਨਾਸ਼ ਉਸ ਦੀ ਇਕ ਖੇਡ ਹੈ। ਜੋ ਗੁਰੂ ਦੇ ਸ਼ਬਦ ਵਿਚ ਪ੍ਰੇਮ ਨਾਲ ਰੰਗਿਆ ਜਾਂਦਾ ਹੈ, ਉਹ ਸੱਚ ਵਿਚ ਰੱਤਾ ਇੱਜ਼ਤ ਨਾਲ ਪਰਮਾਤਮਾ ਪਾਸ ਮੁੜਦਾ ਹੈ। ਸੱਚੇ ਸ਼ਬਦ ਬਿਨਾਂ ਮਾਣ ਨਹੀਂ ਮਿਲਦਾ। ਨਾਨਕ ! ਬਿਨਾਂ ਨਾਮ ਦੇ ਕੋਈ ਕਿਸ ਤਰ੍ਹਾਂ ਸੱਚ ਵਿਚ ਸਮਾਅ ਸਕਦਾ ਹੈ।

**ਗੁਰਮੁਖਿ ਨਾਮੁ ਦਾਨੁ ਇਸਨਾਨੁ।। ਗੁਰਮੁਖਿ ਲਾਗੈ ਸਹਜਿ ਧਿਆਨੁ।।**
**ਗੁਰਮੁਖਿ ਪਾਵੈ ਦਰਗਹ ਮਾਨੁ।। ਗੁਰਮੁਖਿ ਭਉ ਭੰਜਨੁ ਪਰਧਾਨੁ।।**
**ਗੁਰਮੁਖਿ ਕਰਣੀ ਕਾਰ ਕਰਾਏ।। ਨਾਨਕ ਗੁਰਮੁਖਿ ਮੇਲ ਮਿਲਾਏ।।੩੬।।**
**ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦੁ।। ਗੁਰਮੁਖਿ ਪਾਵੈ ਘਟਿ ਘਟਿ ਭੇਦੁ।।**
**ਗੁਰਮੁਖਿ ਵੈਰ ਵਿਰੋਧ ਗਵਾਵੈ।। ਗੁਰਮੁਖਿ ਸਗਲੀ ਗਣਤ ਮਿਟਾਵੈ।।**
**ਗੁਰਮੁਖਿ ਰਾਮ ਨਾਮ ਰੰਗਿ ਰਾਤਾ।। ਨਾਨਕ ਗੁਰਮੁਖਿ ਖਸਮੁ ਪਛਾਤਾ।।੩੭।।**[2]
***ਰਾਮਕਲੀ ਸਿਧ ਗੋਸਟਿ।।***

ਗੁਰਮੁਖ (ਜਿਸ ਦਾ ਮੂੰਹ ਗੁਰੂ ਵਲ ਹੈ) ਨਾਮ ਜਪ ਕੇ ਮਨ ਨੂੰ ਪਵਿੱਤਰ ਕਰਦਾ ਹੈ। ਦਾਨ ਦੇ ਕੇ ਕਮਾਈ ਸਫਲ ਕਰਦਾ ਹੈ ਅਤੇ ਇਸ਼ਨਾਨ ਰਾਹੀਂ ਸਰੀਰ ਨੂੰ ਸਾਫ਼ ਕਰਦਾ ਹੈ। ਗੁਰਮੁਖ ਦਾ ਧਿਆਨ ਸਹਿਜ ਅਵਸਥਾ ਵਿਚ ਹੈ। ਗੁਰਮੁਖ ਨੂੰ ਪਰਮਾਤਮਾ ਦੇ ਦਰਬਾਰ ਵਿਚ ਮਾਣ ਮਿਲਦਾ ਹੈ। ਗੁਰਮੁਖ ਭੈ ਨਾਸ ਕਰਨ ਵਾਲਾ ਪਰਧਾਨ ਪੁਰਖ

1. ਆਦਿ ਗ੍ਰੰਥ, ਪੰਨਾ 941
2. ਆਦਿ ਗ੍ਰੰਥ, ਪੰਨਾ 942

ਹੈ। ਗੁਰਮੁਖ ਜੋ ਕਰਨਜੋਗ ਕਾਰ ਹੈ, ਉਹ ਦੂਜਿਆਂ ਪਾਸੋਂ ਕਰਾਉਂਦਾ ਹੈ। ਨਾਨਕ ! ਗੁਰਮੁਖ ਪਰਮਾਤਮਾ ਨਾਲ ਮੇਲ ਕਰਾ ਦਿੰਦਾ ਹੈ ਅਤੇ ਇਸ ਤਰ੍ਹਾਂ ਸ਼ਾਸਤਰਾਂ, ਸਿਮ੍ਰਤੀਆਂ ਅਤੇ ਵੇਦਾਂ ਦਾ ਗਿਆਨ ਲੱਭ ਲੈਂਦਾ ਹੈ। ਗੁਰਮੁਖ ਮਨ ਵਿਚੋਂ ਸਭ ਵੈਰ ਵਿਰੋਧ ਕੱਢ ਦਿੰਦਾ ਹੈ। ਉਹ ਦੂਜਿਆਂ ਵਲੋਂ ਹੋਈਆਂ ਵਧੀਕੀਆਂ ਦਾ ਲੇਖਾ ਮਿਟਾ ਦਿੰਦਾ ਹੈ। ਗੁਰਮੁਖ ਰਾਮ ਨਾਮ ਦੇ ਪ੍ਰੇਮ ਵਿਚ ਰੰਗਿਆ ਹੋਇਆ ਹੈ। ਗੁਰਮੁਖ ਨੇ ਮਾਲਿਕ ਨੂੰ ਸਿੰਞਾਣ ਲਿਆ ਹੈ।

**ਗੁਰਮੁਖਿ ਅਸਟ ਸਿਧੀ ਸਭਿ ਬੁਧੀ॥ ਗੁਰਮੁਖਿ ਭਵਜਲੁ ਤਰੀਐ ਸਚ ਸੁਧੀ॥**
**ਗੁਰਮੁਖਿ ਸਰ ਅਪਸਰ ਬਿਧਿ ਜਾਣੈ॥**
**ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ॥**
**ਗੁਰਮੁਖਿ ਤਾਰੇ ਪਾਰਿ ਉਤਾਰੇ॥ ਨਾਨਕ ਗੁਰਮੁਖਿ ਸਬਦਿ ਨਿਸਤਾਰੇ॥੩੧॥**[1]

***ਰਾਮਕਲੀ ਸਿਧ ਗੋਸਟਿ॥***

ਗੁਰਮੁਖ ਪਾਸ ਸਭ ਸਿਆਣਪਾਂ ਹਨ ਅਤੇ ਅੱਠੇ ਸਿਧੀਆਂ ਵੀ। ਗੁਰਮੁਖ ਸਾਗਰ ਨੂੰ ਨਿਰੋਲ ਸੱਚ ਰਾਹੀਂ ਤਰ ਜਾਂਦਾ ਹੈ। ਗੁਰਮੁਖ ਜਾਣਦਾ ਹੈ ਕਿ ਅਮੁਕਾ ਕੰਮ ਕਰਨ ਦਾ ਕਿਹੜਾ ਅਵਸਰ ਹੈ ਅਤੇ ਕਿਹੜਾ ਨਹੀਂ। ਗੁਰਮੁਖ ਸੰਸਾਰਿਕਤਾ ਅਤੇ ਤਿਆਗ ਦੇ ਭੇਦ ਨੂੰ ਸਮਝਦਾ ਹੈ। ਗੁਰਮੁਖ ਹੋਰਨਾਂ ਨੂੰ ਵੀ ਸੰਸਾਰ ਸਮੁੰਦਰ ਨੂੰ ਤਰਨ ਦੀ ਜਾਚ ਸਿਖਾ ਕੇ ਪਾਰ ਕਰ ਦਿੰਦਾ ਹੈ।

## ਗੁਣ ਧਾਰਨ ਕਰੋ

**ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ॥**
**ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ॥**
**ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ॥੧॥**
**ਮੁੰਧੇ ਗੁਣ ਦਾਸੀ ਸੁਖੁ ਹੋਇ॥**
**ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ॥ਰਹਾਉ॥**
**ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ॥**
**ਮੂਲੁ ਨ ਬੁਝੈ ਆਪਣਾ ਵਸਤੁ ਰਹੀ ਘਰ ਬਾਰਿ॥**
**ਵਿਣੁ ਵਖਰ ਦੁਖੁ ਅਗਲਾ ਕੂੜਿ ਮੁਠੀ ਕੂੜਿਆਰਿ॥੨॥੬॥**[2]

*ਸਿਰੀ ਰਾਗੁ ਅਸਟਪਦੀਆਂ॥*

ਕਿਸੇ ਤੀਰਥ ਤੇ ਰਹਿ ਕੇ ਜਪ ਕਰੀਏ, ਤਪਾਂ ਅਤੇ ਸੰਜਮਾਂ ਦੀ ਸਾਧਨਾ ਕਰੀਏ। ਪੁੰਨ ਦਾਨ ਵਰਗੇ ਚੰਗੇ ਕੰਮ ਕਰੀਏ, ਪਰੰਤੂ ਸਚੇ ਨਿਰੰਕਾਰ ਦੀ ਪ੍ਰਾਪਤੀ ਬਿਨਾਂ ਇਨ੍ਹਾਂ ਦਾ ਕੀ ਲਾਭ। ਜੋ ਬੀਜੇਗਾ ਸੋਈ ਕੱਟੇਗਾ। ਬਿਨਾਂ ਗੁਣ ਇਕੱਤਰ ਕੀਤੇ ਜਨਮ ਬਿਰਥਾ ਨਾਸ ਹੋਇਆ। ਹੇ ਜਗਿਆਸੂ ਰੂਪ ਇਸਤ੍ਰੀ ! ਗੁਣ ਧਾਰਨ ਕਰਨ ਨਾਲ ਹੀ ਸੁਖ ਮਿਲਦਾ

1. ਆਦਿ ਗ੍ਰੰਥ, ਪੰਨਾ 941
2. ਆਦਿ ਗ੍ਰੰਥ, ਪੰਨਾ 56

ਹੈ। ਗੁਰਮਤਿ ਦੁਆਰਾ ਉਹੀ ਪੂਰਨ ਹੁੰਦਾ ਹੈ, ਜੋ ਬਦੀਆਂ ਤਿਆਗ ਕੇ ਗੁਰਸਿਖਿਆ ਵਿਚ ਲੀਨ ਹੋ ਜਾਂਦਾ ਹੈ। ਬਿਨਾਂ ਮੂੜੀ ਤੋਂ ਵਪਾਰੀ ਚਹੁੰ ਦਿਸ਼ਾਵਾਂ ਵਿਚ ਫਿਰਦਾ ਹੈ। ਜੋ ਆਪਣੇ ਮੂਲ ਨੂੰ ਨਹੀਂ ਪਛਾਣਦਾ ਉਸ ਦਾ ਖ਼ਰੀਦਿਆ ਸੌਦਾ ਤਾਂ ਘਰ ਦੇ ਦਰਵਾਜ਼ੇ ਵਿਚ ਹੀ ਰਹਿ ਜਾਂਦਾ ਹੈ ਭਾਵ ਮਰਨ ਵੇਲੇ ਨਾਲ ਨਹੀਂ ਜਾਂਦਾ ! ਬਿਨਾਂ ਮਾਲ ਦੇ ਬੜਾ ਦੁਖ ਹੁੰਦਾ ਹੈ। ਕੁੜਿਆਰ ਨੂੰ ਤਾਂ ਕੂੜ ਨੇ ਠਗ ਲਿਆ, ਕੋਈ ਮੂੜੀ ਨਹੀਂ ਰਹਿਣ ਦਿਤੀ।

**ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ।।**
**ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ।।**[1]

***ਵਾਰ ਸਿਰੀ ਰਾਗੁ ਪਉੜੀ ੨ ਸਲੋਕ ੨।।***

ਸੱਚੇ ਪ੍ਰੇਮੀਆਂ ਦਾ ਧਨ ਸਿਦਕ ਅਤੇ ਸਬਰ ਹੈ। ਫ਼ਰਿਸ਼ਤਿਆਂ ਦਾ ਧਨ ਢਾਰਸ ਹੈ। ਇਹ ਪੂਰਨ ਪਰਮੇਸ਼੍ਵਰ ਦਾ ਦਰਸ਼ਨ ਪਾਣਗੇ। ਉਥੇ ਡੋਲਣ ਵਾਲਿਆਂ ਨੂੰ ਥਾਂ ਨਹੀਂ ਮਿਲਣੀ।

**ਗਲੀ ਅਸੀ ਚੰਗੀਆ ਆਚਾਰੀ ਬੁਰੀਆਹ।।**
**ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ।।**
**ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ।।**
**ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ।।**
**ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ।।**
**ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ।।**[2]

***ਵਾਰ ਸਿਰੀ ਰਾਗ ਪਉੜੀ ੨ ਸਲੋਕ ੨।।***

ਗੱਲਾਂ ਅਸੀਂ ਸੁੰਦਰ ਕਰਦੀਆਂ ਹਾਂ, ਪਰ ਚਲਨ ਸਾਡਾ ਭੈੜਾ ਹੈ। ਮਨ ਸਾਡੇ ਅਪਵਿੱਤਰ ਅਤੇ ਕਾਲੇ ਹਨ, ਪਰੰਤੂ ਬਾਹਰੋਂ ਚਿੱਟੀਆਂ ਹਾਂ। ਰੀਸਾਂ ਅਸੀਂ ਉਨ੍ਹਾਂ ਦੀਆਂ ਕਰਦੀਆਂ ਹਾਂ, ਜੋ ਪਤੀ ਪਰਮਾਤਮਾ ਦੀ ਸੇਵਾ ਲਈ ਉਸ ਦੇ ਦਰਵਾਜ਼ੇ ਤੇ ਖਲੋਤੀਆਂ ਹਨ। ਮਾਲਿਕ ਨਾਲ ਪ੍ਰੇਮ ਕਰਦੀਆਂ ਉਸ ਦੇ ਪਿਆਰ ਦਾ ਅਨੰਦ ਮਾਣ ਰਹੀਆਂ ਹਨ। ਪੂਰਾ ਬਲ ਹੋਣ ਤੇ ਵੀ ਉਹ ਨਿਤਾਣੀਆਂ ਹਨ ਅਤੇ ਨਿਰਅਹੰਕਾਰ ਵਰਤਦੀਆਂ ਹਨ। ਨਾਨਕ! ਸਾਡਾ ਜਨਮ ਵੀ ਸਫਲ ਹੋ ਜਾਵੇ ਜੇ ਉਨ੍ਹਾਂ ਦੀ ਸੰਗਤ ਪ੍ਰਾਪਤ ਕਰ ਲਈਏ।

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਐ।।**
**ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੈ।।**
**ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ।।**
**ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ।।**
**ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ।।**
**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ।।੩।।੧।।੪।।**[3]

***ਸੂਹੀ ਛੰਤ।।***

---

1. ਆਦਿ ਗ੍ਰੰਥ, ਪੰਨਾ 83
2. ਆਦਿ ਗ੍ਰੰਥ, ਪੰਨਾ 85
3. ਆਦਿ ਗ੍ਰੰਥ, ਪੰਨੇ 765-766

ਜੇ ਗੁਣਾਂ ਦਾ ਡੱਬਾ ਕੋਲ ਹੋਵੇ, ਤਾਂ ਉਸ ਨੂੰ ਖੋਲ੍ਹ ਕੇ ਉਸ ਦੀ ਵਾਸ਼ਨਾ ਲਈਏ। ਜੇ ਮਿਤਰਾਂ ਵਿਚ ਗੁਣ ਹੋਣ ਤਾਂ ਉਨ੍ਹਾਂ ਨੂੰ ਮਿਲ ਕੇ ਗੁਣ ਆਪ ਵੀ ਧਾਰੀਏ। ਮਿੱਤਰਾਂ ਨਾਲ ਗੁਣਾਂ ਦੀ ਸਾਝ ਕਰੋ। ਅਵਗੁਣਾਂ ਦਾ ਖ਼ਿਆਲ ਨਾ ਕਰ ਕੇ ਉਨ੍ਹਾਂ ਨਾਲ ਮੇਲ ਕਰੋ। ਇਸ ਤਰ੍ਹਾਂ ਭਲੇ ਗੁਣਾਂ ਰੂਪੀ ਪੱਟ ਦੇ ਬਸਤਰ ਪਹਿਨ ਕੇ ਅਤੇ ਹੋਰ ਲੋੜੀਂਦੇ ਸਾਜ ਸਾਜ ਕੇ ਆਪਣੀ ਇਕ ਬੈਠਕ ਮੱਲੋ। ਜਿਥੇ ਵੀ ਜਾ ਕੇ ਬੈਠੀਏ ਭਲੀ ਗੱਲ ਕਰੀਏ। ਉਪਰੋਂ ਸਾਵਲ ਪਰੇ ਕਰ ਕੇ ਨਿਰਮਲ ਜਲ ਪਾਨ ਕਰੀਏ। ਭਾਵ ਸਭ ਦੇ ਸ਼ੁਭ ਗੁਣਾਂ ਦਾ ਕਥਨ ਕਰੀਏ ਭਾਵੇਂ, ਉਹ ਕਿਤਨੀਆਂ ਭੈੜੀਆਂ ਗੱਲਾਂ ਹੇਠ ਲੁਕੇ ਹੋਣ। ਜੇ ਗੁਣਾਂ ਦਾ ਡੱਬਾ ਕੋਲ ਹੋਵੇ ਤਾਂ ਉਸ ਨੂੰ ਖੋਲ੍ਹ ਕੇ ਗੁਣਾਂ ਦੀ ਵਾਸ਼ਨਾ ਲਵੇ।

## ਸਦਾਚਾਰ

**ਗੁਰੁ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ॥**
**ਕਰਿ ਮਜਨੋ ਸਪਤ ਸਰੇ ਮਨ ਨਿਰਮਲ ਮੇਰੇ ਰਾਮ॥**
**ਨਿਰਮਲ ਜਲਿ ਨਾਏ ਜਾ ਪ੍ਰਭੁ ਭਾਏ ਪੰਚ ਮਿਲੇ ਵੀਚਾਰੇ॥**
**ਕਾਮੁ ਕਰੋਧੁ ਕਪਟੁ ਬਿਖਿਆ ਤਜਿ ਸਚੁ ਨਾਮੁ ਉਰਿ ਧਾਰੇ॥**
**ਹਉਮੈ ਲੋਭ ਲਹਰਿ ਲਬ ਥਾਕੇ ਪਾਏ ਦੀਨ ਦਇਆਲਾ॥**
**ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ॥੩॥੨॥**[1]

*ਆਸਾ ਛੰਤ॥*

ਗੁਰੂ ਸਮੁੰਦਰ ਹੈ, ਰਤਨਾਂ ਦੀ ਖਾਨ ਹੈ। ਉਸ ਵਿਚ ਬੜੇ ਕੀਮਤੀ ਹੀਰੇ ਹਨ। ਗੁਰੂ ਰੂਪੀ ਤੀਰਥ ਵਿਚ ਇਸ਼ਨਾਨ ਕਰ, ਹੇ ਮੇਰੀ ਆਤਮਾ ! ਅਤੇ ਪੰਜ ਗਿਆਨ ਇੰਦ੍ਰੀਆਂ, ਬੁੱਧੀ ਤੇ ਮਨ (ਸੱਤਾਂ) ਦੀ ਹੀ ਮੈਲ ਲਾਹ ਦੇ। ਜਦੋਂ ਨਿਰੰਕਾਰ ਦੀ ਮਿਹਰ ਹੋਈ ਮੈਂ (ਗੁਰਸ਼ਬਦ) ਤੇ ਵਿਚਾਰ ਕੀਤਾ ਅਤੇ (ਪੰਜ ਗੁਣ) ਸੱਚ, ਸੰਤੋਖ, ਦਇਆ, ਧਰਮ ਅਤੇ ਖਿਮਾ ਪ੍ਰਾਪਤ ਕੀਤੇ। ਮੈਂ ਕਾਮ, ਕ੍ਰੋਧ, ਛਲ ਅਤੇ ਸੰਸਾਰਿਕ ਵਿਸ਼ੇ ਤਿਆਗ ਦਿਤੇ ਅਤੇ ਸਚੇ ਨਾਮ ਨੂੰ ਹਿਰਦੇ ਵਿਚ ਟਿਕਾ ਲਿਆ। ਹਉਮੈ, ਲੋਭ ਦੀਆਂ ਲਹਿਰਾਂ ਅਤੇ ਲਾਲਚ ਖ਼ਤਮ ਹੋ ਗਏ ਅਤੇ ਦੀਨਾ ਤੇ ਦਇਆ ਕਰਨ ਵਾਲੇ ਨਿਰੰਕਾਰ ਦੀ ਪ੍ਰਾਪਤੀ ਹੋ ਗਈ। ਨਾਨਕ ! ਗੁਰੂ ਵਰਗਾ ਤੀਰਥ ਕੋਈ ਨਹੀਂ, ਗੁਰੂ ਹੀ ਅਸਲੀ ਪਾਲਨਹਾਰ ਸੰਸਾਰ ਦਾ ਹੈ।

**ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ॥**
**ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ॥੨॥**
**ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ॥**
**ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ॥੩॥**
**ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ॥**
**ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਜਨ ਨਾਨਕ ਸਬਦਿ ਸਲਾਹੀ ਜੀਉ॥੪॥੯॥**[2]

***ਸੋਰਠਿ ਮਹਲਾ ੧॥***

1. ਆਦਿ ਗ੍ਰੰਥ, ਪੰਨੇ 436-437
2. ਆਦਿ ਗ੍ਰੰਥ, ਪੰਨਾ 598

ਬੁਰਿਆਈਆਂ ਛੱਡ ਦਿਓ ਅਤੇ ਚੰਗਿਆਈਆਂ ਵਲ ਧਾਈ ਕਰੋ। ਪਾਪ ਕਰਨ ਮਗਰੋਂ ਪਛਤਾਵਾ ਹੋਵੇਗਾ। ਜੋ ਠੀਕ ਤੇ ਗਲਤ ਮੌਕੇ ਦੇ ਫ਼ਰਕ ਨੂੰ ਨਹੀਂ ਸਮਝਦੇ ਉਹ ਵਾਰ ਵਾਰ ਵਿਸ਼ਿਆਂ ਦੇ ਚਿੱਕੜ ਵਿਚ ਡੁੱਬਦੇ ਹਨ। ਅੰਦਰ ਤਾਂ ਲੋਭ ਦੀ ਮੈਲ ਹੈ ਅਤੇ ਬੋਲਾਂ ਵਿਚ ਝੂਠ ਫਿਰ ਬਾਹਰੋਂ ਜਿਸਮ ਨੂੰ ਧੋਣ ਦਾ ਕੀ ਗੁਣ। ਗੁਰੂ ਸ਼ਬਦ ਦੁਆਰਾ ਸਦਾ ਨਾਮ ਜਪੋ ਫਿਰ ਹੀ ਅੰਦਰ ਹੀ ਸਫ਼ਾਈ ਹੋਵੇਗੀ। ਲੋਭ ਛੱਡ ਦਿਓ, ਨਿੰਦਿਆ ਅਤੇ ਝੂਠ ਨੂੰ ਤਿਆਗ ਦਿਓ, ਤਾਂ ਗੁਰੂ ਦੇ ਬਚਨਾਂ ਦੁਆਰਾ ਤੁਹਾਨੂੰ ਸੱਚ ਦਾ ਫਲ ਪ੍ਰਾਪਤ ਹੋਵੇਗਾ। ਮੈਨੂੰ ਉਸੇ ਤਰ੍ਹਾਂ ਰਖੋ, ਜਿਸ ਤਰ੍ਹਾਂ ਹੇ ਨਿਰੰਕਾਰ ! ਤੁਹਾਨੂੰ ਪਸੰਦ ਹੈ। ਮੈਂ ਤੁਹਾਡਾ ਦਾਸ ਨਾਨਕ ਤੁਹਾਡੇ ਗੁਣ ਸਬਦ ਦੁਆਰਾ ਗਾਉਂਦਾ ਰਹਾਂਗਾ।

*(ਰਾਜਾ ਸ਼ਿਵਨਾਭ ਸੰਘਲ ਦੀਪ ਵਿਚ ਗੁਰੂ ਨਾਨਕ ਦੇ ਦਰਸ਼ਨ ਦੀ ਉਡੀਕ ਕਰ ਰਿਹਾ ਸੀ। ਪਰ ਉਸ ਮਨ ਵਿਚ ਚਿਤਵਿਆ ਮੈਂ ਪਛਾਣਾਂਗਾ ਕਿਸ ਤਰ੍ਹਾਂ ਕਿ ਇਹ ਗੁਰੂ ਨਾਨਕ ਹੈ। ਉਸ ਇਕ ਕਾਰ ਆਰੰਭੀ ਕਿ ਜਿਹੜਾ ਸਾਧ ਆਵੇ ਉਹ ਸੁੰਦਰ ਨਾਚੀਆਂ ਉਸ ਨੂੰ ਭਰਮਾਣ ਅਤੇ ਮੋਹਣ ਲਈ ਘਲ ਦੇਵੇ। ਉਸ ਨੂੰ ਨਿਸਚਾ ਸੀ ਕਿ ਗੁਰੂ ਨਹੀਂ ਭਰਮੇਗਾ। ਇਹ ਵਾਕ ਉਹਨਾਂ ਸੁੰਦਰ ਨਾਚੀਆਂ ਨੂੰ ਗੁਰੂ ਜੀ ਨੇ ਸੰਬੋਧਨ ਕਰਕੇ ਉਚਾਰੇ)*

**ਗਾਛਹੁ ਪੁਤ੍ਰੀ ਰਾਜ ਕੁਆਰਿ।। ਨਾਮੁ ਭਣਹੁ ਸਚੁ ਦੋਤੁ ਸਵਾਰਿ।।**
**ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ।। ਗੁਰ ਸਬਦੀ ਬਿਖੁ ਤਿਆਸ ਨਿਵਾਰਿ।।੧।।**
**ਮੋਹਨਿ ਮੋਹਿ ਲੀਆ ਮਨੁ ਮੋਹਿ।। ਗੁਰ ਕੈ ਸਬਦਿ ਪਛਾਨਾ ਤੋਹਿ।।**
**ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ।। ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ।।੮।।੧।।**[1]

***ਬਸੰਤ ਮਹਲਾ ੧ ਅਸਟਪਦੀਆ ਘਰੁ ੧ ਦੁਤੁਕੀਆ।।***

ਹੇ ਰਾਜ ਕੁਮਾਰੀਓ ਬੱਚੀਓ ! ਤੁਸੀਂ ਇਥੋਂ ਚਲੀਆਂ ਜਾਓ। ਅੰਮ੍ਰਿਤ ਵੇਲੇ ਪ੍ਰੇਮ ਨਾਲ ਸਤਿਨਾਮ ਦਾ ਸਿਮਰਨ ਕਰੋ। ਮੇਰਾ ਮਨ ਤਾਂ ਅੱਗੇ ਹੀ ਉਸ ਮੋਹਨ (ਨਿਰੰਕਾਰ) ਨੇ ਮੋਹਿਆ ਹੋਇਆ ਹੈ। ਹੇ ਨਿਰੰਕਾਰ ! ਗੁਰੂ ਦੇ ਸ਼ਬਦ ਦੁਆਰਾ ਮੈਂ ਤੈਨੂੰ ਸਿਞਾਣਿਆਂ ਸੀ। ਪਿਆਰੇ ਪ੍ਰਭੂ ਦੀ ਸੇਵਾ ਪ੍ਰੇਮ ਦੇ ਆਸਰੇ ਕਰੋ। ਅਤੇ ਗੁਰੂ ਦੇ ਸ਼ਬਦ ਦੁਆਰਾ ਵਿਸ਼ਿਆਂ ਦੇ ਭੋਗਾ ਦੀ ਪਿਆਸ ਤਿਆਗ ਦਿਓ। ਜਿਨ੍ਹਾਂ ਤੇ ਹੇ ਪ੍ਰਭੂ ਤੂੰ ਕਿਰਪਾ ਕੀਤੀ ਹੈ, ਉਨ੍ਹਾਂ ਨੂੰ ਤੇਰੇ ਨਾਮ ਨੇ ਸੰਤੋਖ ਬਖ਼ਸ਼ ਦਿਤਾ ਹੈ। ਉਹ ਚਾਹੁੰਦੇ ਹਨ ਕਿ ਅਸੀਂ ਮਾਲਿਕ ਦੇ ਦਰਵਾਜ਼ੇ ਉਪਰ ਸੇਵਾ ਦੀ ਉਡੀਕ ਵਿਚ ਖੜੋਤੇ ਰਹੀਏ।

1. ਆਦਿ ਗ੍ਰੰਥ, ਪੰਨਾ 1187

# ਗਰੀਬੀ

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ[1] ॥ ੪ ॥ ੩ ॥

*ਸਿਰੀਰਾਗੁ ॥ ਆਦਿ ਗ੍ਰੰਥ, ਪੰਨਾ 15*

---

1. ਨੀਵੀਆਂ ਜਾਤਾਂ ਵਿਚ ਵੀ ਜੋ ਨੀਵੀਂ ਜਾਤ ਹੈ ਉਸ ਨੀਵੀਂ ਨਾਲੋਂ ਜੋ ਬਹੁਤ ਨੀਵੀਂ ਹੈ ਨਾਨਕ ਉਨ੍ਹਾਂ ਦਾ ਸੰਗ ਸਾਥ ਚਾਹੁੰਦਾ ਹੈ। ਵੱਡੇ ਲੋਕਾਂ ਦੀ ਉਹ ਰੀਸ ਨਹੀਂ ਕਰਨੀ ਚਾਹੁੰਦਾ। ਜਿਥੇ ਨੀਵਿਆਂ ਦੀ ਸੰਭਾਲ ਹੁੰਦੀ ਹੈ ਉਥੇ ਹੇ ਨਿਰੰਕਾਰ ਤੇਰੀ ਬਖਸ਼ਿਸ਼ ਦੀ ਨਜ਼ਰ ਪੈਂਦੀ ਹੈ।

ਹਉ ਢਾਢੀ ਵੇਕਾਰੁ ਕਾਰੈ ਲਾਇਆ ॥
ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥
ਢਾਢੀ ਸਚੈ ਮਹਿਲ ਖਸਮਿ ਬੁਲਾਇਆ ॥
ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥
ਢਾਢੀ ਕਰੇ ਪਸਾਉ ਸਬਦੁ ਵਜਾਇਆ ॥
ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥੨੭॥[1]

*ਵਾਰ ਮਾਝ ਪਉੜੀ ।੨੭॥*

ਮੈਂ ਇਕ ਬੇਕਾਰ ਢਾਢੀ ਸਾਂ ਜਿਸ ਨੂੰ ਪਰਮਾਤਮਾ ਨੇ ਕੰਮ ਲਾ ਦਿਤਾ। ਉਸ ਦੇ ਦਰਬਾਰ ਤੋਂ ਹੁਕਮ ਹੋਇਆ ਕਿ ਰਾਤ ਦਿਨ ਮੇਰਾ ਜਸ ਗਾਇਆ ਕਰ। ਢਾਢੀ ਨੂੰ ਸੱਚੇ ਮਾਲਕ ਨੇ ਫਿਰ ਆਪਣੇ ਮਹੱਲ ਵਿਚ ਬੁਲਾਇਆ। ਉਸ ਨੂੰ ਸੱਚੇ ਗੁਣ ਗਾਣ ਅਤੇ ਜਸ ਕਰਨ ਦੀ ਪੁਸ਼ਾਕ ਪਾਈ ਗਈ। ਸੱਚੇ ਨਾਮ ਦਾ ਅਮਰ ਕਰਨ ਵਾਲਾ ਭੋਜਨ ਉਸ ਲਈ ਆਇਆ ਜਿਸ ਨੇ ਗੁਰੂ ਦੀ ਸਿੱਖਿਆ ਦੁਆਰਾ ਇਹ ਭੋਜਨ ਰਜ ਕੇ ਖਾਧਾ ਸੁਖੀ ਹੋ ਗਿਆ। ਢਾਢੀ ਤੇ ਉਸ ਨੇ ਕਿਰਪਾ ਕੀਤੀ ਅਤੇ ਉਹ ਸ਼ਬਦ ਗਾਉਣ ਲਗ ਪਿਆ। ਨਾਨਕ! ਜੋ ਸੱਚ ਦੀ ਸ਼ਲਾਘਾ ਕਰਦੇ ਹਨ ਉਹ ਪੂਰੇ ਨੂੰ ਜਾ ਮਿਲਦੇ ਹਨ।

ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥
ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥
ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥
ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥
ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥
ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥
ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥
ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥[2]

*ਵਾਰ ਆਸਾ ਪਉੜੀ ੧੪ ਸਲੋਕ॥*

ਸਿੰਮਲ ਦਾ ਰੁੱਖ ਬੜਾ ਸਿੱਧਾ ਹੁੰਦਾ ਹੈ ਬੜਾ ਲੰਮਾ ਅਤੇ ਬੜੇ ਖਿਲਾਰ ਵਾਲਾ। ਪੰਛੀ ਉਸ ਤੇ ਖ਼ੁਰਾਕ ਦੀ ਆਸ ਕਰ ਕੇ ਆਉਂਦੇ ਹਨ। ਨਿਰਾਸ ਹੋ ਕੇ ਕਿਧਰ ਜਾਣ। ਫਲ ਸਵਾਦ ਵਿਚ ਫਿੱਕੇ, ਫੁਲ ਬੇਸਵਾਦੇ ਅਤੇ ਪੱਤੇ ਕਿਸੇ ਕੰਮ ਨਹੀਂ ਆਉਂਦੇ। ਮਿੱਠਾ ਬੋਲ ਅਤੇ ਨਿਮਰਤਾ ਗੁਣਾਂ ਅਤੇ ਭਲੇ ਕਰਮਾਂ ਦਾ ਤੱਤ ਹਨ। ਪਰ ਕੋਈ ਆਪਣੀ ਵਡਿਆਈ ਕਰਦਾ ਹੈ। ਦੂਜੇ ਅੱਗੇ ਕੋਈ ਨਹੀਂ ਝੁਕਦਾ। ਤੱਕੜੀ ਉਪਰ ਧਰ ਕੇ ਜਦੋਂ ਤੋਲੀਦਾ ਹੈ। ਜਿਹੜਾ ਛਾਪਾ ਨਿੰਵ ਜਾਏ ਉਸ ਉਪਰ ਧਰੀ ਵਸਤ ਭਾਰੀ ਸਮਝੀ ਜਾਂਦੀ ਹੈ। ਪਰੰਤੂ

1. ਆਦਿ ਗ੍ਰੰਥ, ਪੰਨਾ 150
2. ਆਦਿ ਗ੍ਰੰਥ, ਪੰਨਾ 470

ਪਾਪੀ ਜੋ ਹਿਰਨਾਂ ਦਾ ਸ਼ਿਕਾਰ ਕਰਦਾ ਹੈ ਸ਼ਿਸਤ ਬੰਨ੍ਹਣ ਲਈ ਮੁੜ ਕੇ ਦੂਹਰਾ ਹੋ ਜਾਂਦਾ ਹੈ। ਜੇ ਰਿਦਾ ਅਪਵਿੱਤਰ ਹੈ ਤਾਂ ਨਿਰਾ ਸਿਰ ਝੁਕਾਇਆਂ ਕੀ ਬਣਦਾ ਹੈ।

ਨਾ ਜਾਣਾ ਮੂਰਖੁ ਹੈ ਕੋਈ ਨ ਜਾਣਾ ਸਿਆਣਾ॥
ਸਦਾ ਸਾਹਿਬ ਕੈ ਰੰਗੇ ਰਾਤਾ ਅਨਦਿਨੁ ਨਾਮੁ ਵਖਾਣਾ॥੧॥
ਬਾਬਾ ਮੂਰਖੁ ਹਾ ਨਾਵੈ ਬਲਿ ਜਾਉ॥
ਤੂ ਕਰਤਾ ਤੂ ਦਾਨਾ ਬੀਨਾ ਤੇਰੈ ਨਾਮਿ ਤਰਾਉ॥੧॥ ਰਹਾਉ॥
ਮੂਰਖੁ ਸਿਆਣਾ ਏਕੁ ਹੈ ਏਕ ਜੋਤਿ ਦੁਇ ਨਾਉ॥
ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ॥੨॥੧੧॥[1]

*ਮਾਰੂ ਅਸਟਪਦੀਆ॥*

ਨਾ ਮੈਂ ਕਿਸੇ ਨੂੰ ਮੂਰਖ ਸਮਝਦਾ ਹਾਂ ਨਾ ਆਪਣੇ ਆਪ ਨੂੰ ਸਿਆਣਾ। ਮੈਂ ਹਮੇਸ਼ਾ ਮਾਲਿਕ ਦੇ ਪ੍ਰੇਮ ਵਿਚ ਰੰਗਿਆ ਹੋਇਆ ਉਸ ਦਾ ਨਾਮ ਜਪਦਾ ਹਾਂ। ਬਾਬਾ ਭਾਵੇਂ ਮੈਂ ਮੂਰਖ ਹਾ ਮੈਂ ਉਸ ਦੇ ਨਾਮ ਤੋਂ ਕੁਰਬਾਨ ਜਾਂਦਾ ਹਾਂ। ਤੂੰ ਸਿਆਣਾ ਅਤੇ ਦੂਰਦਰਸ਼ੀ ਹੈ ਤੇਰਾ ਨਾਮ ਹੀ ਮੈਨੂੰ ਛੁਡਾਵੇਗਾ। ਦੁਨਿਆਵੀ ਸਿਆਣਪ ਅਤੇ ਮੂਰਖਤਾ ਦੇ ਮੁੱਲ ਵਿਚ ਬਹੁਤਾ ਫ਼ਰਕ ਨਹੀਂ। ਇਕੋ ਜੋਤੀ ਦੇ ਦੋ ਵਖੋ ਵਖਰੇ ਨਾਮ ਹਨ। ਪਰ ਉਹ ਜੋ ਨਾਮ ਤੇ ਨਿਸਚਾ ਨਹੀਂ ਰਖਦਾ ਉਹ ਮੂਰਖਾਂ ਦਾ ਵੀ ਮੂਰਖ ਹੈ।

1. ਆਦਿ ਗ੍ਰੰਥ, ਪੰਨਾ 1015

# ਲੋਕ ਸੇਵਾ

ਸਚੁ[1] ਕਰਣੀ ਅਭ ਅੰਤਰਿ ਸੇਵਾ॥
ਮਨੁ ਤ੍ਰਿਪਤਾਸਿਆ ਅਲਖ ਅਭੇਵਾ॥ ੩॥ ੮॥

*ਗਉੜੀ ਅਸਟਪਦੀਆ॥ ਆਦਿ ਗ੍ਰੰਥ, ਪੰਨਾ 224*

1. ਸ਼ੁਭ ਕਰਮ ਅਤੇ ਰਿਦੇ ਵਿਚ ਸੇਵਾ ਦਾ ਚਾਉ ਹੋਵੇ ਫਿਰ ਮਨ ਅਲਖ ਅਤੇ ਅਗਮ ਨਿਰੰਕਾਰ ਵਿਚ ਸੰਤੁਸ਼ਟ ਰਹਿੰਦਾ ਹੈ।

ਸੇਵ ਕੀਤੀ ਸੰਤੋਖੀਂਈ ਜਿਨੀ ਸਚੋ ਸਚੁ ਧਿਆਇਆ॥
ਓਨੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥
ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥
ਵਡਿਆਈ ਵਡਾ ਪਾਇਆ॥੭॥[1]

*ਵਾਰ ਆਸਾ ਪਉੜੀ੭॥*

ਸੰਤੋਖੀ ਮਨੁੱਖ ਹੀ, ਭਾਵ ਜਿਨ੍ਹਾਂ ਆਪਣੀਆਂ ਇੱਛਾਵਾਂ ਨੂੰ ਡੱਕਾ ਦੇ ਲਿਆ ਹੈ, ਸੇਵਾ ਕਰ ਸਕਦੇ ਹਨ। ਉਨ੍ਹਾਂ ਸੱਚਾਂ ਤੇ ਸੱਚ ਭਾਵ ਪਰਮਾਤਮਾ ਵਿਚ ਧਿਆਨ ਰੱਖਿਆ ਹੋਇਆ ਹੈ। ਉਹ ਬਦੀ ਦੇ ਰਾਹ ਵਿਚ ਕਦਮ ਨਹੀਂ ਰਖਦੇ, ਭਲੇ ਕਰਮ ਕਰ ਕੇ ਆਪਣਾ ਧਰਮ ਨਿਭਾਉਂਦੇ ਹਨ। ਉਹ ਸੰਸਾਰਕ ਬੰਧਨ ਤੋੜ ਦਿੰਦੇ ਹਨ ਅਤੇ ਖਾਣ ਪੀਣ ਵਿਚ ਸੰਕੋਚ ਕਰਦੇ ਹਨ। ਤੂੰ ਬੜਾ ਦਾਤਾਰ ਹੈ। ਉਨ੍ਹਾਂ ਨੂੰ ਨਿਤ ਦਾਤਾਂ ਦਿੰਦਾ ਹੈ। ਉਹ ਆਤਮਕ ਮੰਡਲ ਵਿਚ ਹੋਰ ਅਗਾਹਾਂ ਵਧਦੇ ਹਨ। ਤੇਰਾ ਜਸ ਗਾ ਕੇ ਤੇਰੀ ਪ੍ਰਾਪਤੀ ਕਰ ਲੈਂਦੇ ਹਨ।

ਸੇਵਾ ਸੁਰਤਿ ਰਹਸਿ ਗੁਣ ਗਾਵਾ ਗੁਰਮੁਖਿ ਗਿਆਨੁ ਬੀਚਾਰਾ॥
ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ॥
ਹਮ ਨੀਚ ਹੋਤੇ ਹੀਣਮਤਿ ਝੂਠੇ ਤੂ ਸਬਦਿ ਸਵਾਰਣਹਾਰਾ॥
ਆਤਮ ਚੀਨਿ ਤਹਾ ਤੂ ਤਾਰਣ ਸਚੁ ਤਾਰੇ ਤਾਰਣਹਾਰਾ॥੩॥੩॥[2]

*ਮਲਾਰ॥*

ਗੁਰੂ ਦੁਆਰਾ ਇਹ ਗਿਆਨ ਵਿਚਾਰਿਆ ਹੈ ਕਿ ਸੁਰਤੀ ਸੇਵਾ ਵਿਚ ਰਖ ਕੇ ਉਸ ਦੇ ਗੁਣ ਗਾਣ ਨਾਲ ਅਨੰਦ ਮਿਲਦਾ ਹੈ। ਖੋਜ ਕੀਤਿਆਂ ਗਿਆਨ ਉਗਮਦਾ ਹੈ ਬਹਿਸਾਂ ਨਾਲ ਨਾਸ ਹੁੰਦਾ ਹੈ। ਮੈ ਸਿਰਜਣਹਾਰ ਗੁਰੂ ਕੇ ਬਲਿਹਾਰ ਜਾਂਦਾ ਹਾਂ। ਅਸੀਂ ਨੀਚ, ਝੂਠੇ ਅਤੇ ਮੂਰਖ ਸਾਂ ਤੂੰ ਸ਼ਬਦ ਦੀ ਰਾਹੀਂ ਸਾਨੂੰ ਚੰਗਾ ਬਨਾਉਣ ਵਾਲਾ ਹੈ। ਜਿਥੇ ਆਤਮਾ ਦੀ ਪਛਾਣ ਹੁੰਦੀ ਉਥੇ ਤੂੰ ਤਾਰ ਦਿੰਦਾ ਹੈ। ਤਾਰਨ ਵਾਲਾ ਸੱਚ ਮੁਕਤ ਕਰ ਦਿੰਦਾ ਹੈ।

ਇਤੁ ਤਨਿ ਲਾਗੈ ਬਾਣੀਆ॥ ਸੁਖੁ ਹੋਵੈ ਸੇਵ ਕਮਾਣੀਆ॥
ਸਭ ਦੁਨੀਆ ਆਵਣ ਜਾਣੀਆ॥੩॥
ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥
ਕਹੁ ਨਾਨਕ ਬਾਹ ਲੁਡਾਈਐ॥੪॥੩੩॥[3]

*ਸਿਰੀ ਰਾਗੁ॥*

---

1. ਆਦਿ ਗ੍ਰੰਥ, ਪੰਨੇ 466-467
2. ਆਦਿ ਗ੍ਰੰਥ, ਪੰਨਾ 1255
3. ਆਦਿ ਗ੍ਰੰਥ, ਪੰਨਾ 26

ਇੱਛਾਵਾਂ ਦੇ ਤੀਰ ਇਸ ਤਨ ਨੂੰ ਵਿੰਨ੍ਹਦੇ ਹਨ। ਲੋਕ ਸੇਵਾ ਨਾਲ ਸੁੱਖ ਪ੍ਰਾਪਤ ਹੁੰਦਾ ਹੈ। ਸਾਰਾ ਸੰਸਾਰ ਨਾਸ਼ਵੰਤ ਹੈ। ਜੇ ਦੁਨੀਆ ਵਿਚ ਸੇਵਾ ਕਰੀਏ ਤਾਂ ਨਿਰੰਕਾਰ ਦੀ ਦਰਗਾਹ ਵਿਚ ਬੈਠਣ ਦੀ ਥਾਂ ਮਿਲ ਸਕਦੀ ਹੈ। ਨਾਨਕ ਆਖ! ਕਿ ਫਿਰ ਲੁਡੀ ਮਾਰਦੇ ਉਥੇ ਪੁਜ ਜਾਈਦਾ ਹੈ।

**ਹਉਮੈ ਗਰਬੁ ਗਵਾਈਐ ਪਾਈਐ ਵੀਚਾਰੁ॥**
**ਸਾਹਿਬ ਸਿਉ ਮਨੁ ਮਾਨਿਆ ਦੇ ਸਾਚੁ ਅਧਾਰੁ॥੨॥**
**ਅਹਿਨਿਸਿ ਨਾਮਿ ਸੰਤੋਖੀਆ ਸੇਵਾ ਸਚੁ ਸਾਈ॥**
**ਤਾ ਕਉ ਬਿਘਨੁ ਨ ਲਾਗਈ ਚਾਲੈ ਹੁਕਮਿ ਰਜਾਈ॥੩॥੨੦॥**[1]

***ਆਸਾ ਅਸਟਪਦੀਆ॥***

ਜਦੋਂ ਖ਼ੁਦੀ ਅਤੇ ਹੰਕਾਰ ਨਾਸ ਕਰ ਦੇਈਏ ਤਾਂ ਇਹ ਵਿਚਾਰ ਪ੍ਰਾਪਤ ਹੁੰਦਾ ਹੈ ਕਿ ਮਨ ਨੂੰ ਸੱਚ ਦਾ ਆਸਰਾ ਦੇ ਦੇਈਏ ਤਾਂ ਮਾਲਿਕ ਵਿਚ ਰਚ ਜਾਂਦਾ ਹੈ। ਸੱਚੀ ਸੇਵਾ ਉਦੋਂ ਹੀ ਹੁੰਦੀ ਹੈ ਜਦੋਂ ਨਾਮ ਵਿਚ ਮਨ ਲਗਾ ਸੰਤੋਖ ਧਾਰ ਲਵੇ। ਜੋ ਨਿਰੰਕਾਰ ਦੇ ਹੁਕਮ ਵਿਚ ਤੁਰਦਾ ਹੈ ਉਸ ਦੇ ਕੰਮ ਵਿਚ ਕਦੀ ਵਿਘਨ ਨਹੀਂ ਪੈਂਦਾ।

**ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦ੍ਰੁ ਤਪੈ ਭੇਖਾਰੀ॥**
**ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ॥**
**ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੈ ਵੀਚਾਰੀ॥**
**ਬਿਨੁ ਸੇਵੇ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ॥੨॥੧੦॥**[2]

***ਮਾਰੂ ਮਹਲਾ ੧॥***

ਬ੍ਰਹਮਾ, ਵਿਸ਼ਨੂੰ, ਸ਼ਿਵ, ਰਿਖੀ, ਮੁਨੀ ਅਤੇ ਇੰਦ੍ਰ ਤਪ ਤਪਦੇ ਉਸ ਦੇ ਦਰ ਦੇ ਭਿਖਾਰੀ ਹਨ। ਜੋ ਉਸ ਦਾ ਹੁਕਮ ਮੰਨਦੇ ਹਨ ਉਹ ਸੱਚੇ ਦੇ ਦਰ ਤੇ ਸੁਭਾਇਮਾਨ ਹੁੰਦੇ ਹਨ। ਹੁਕਮ ਮੰਨਣ ਵਾਲੇ ਗਰਬ ਵਿਚ ਟਕਰਾਂ ਮਾਰਦੇ ਹਨ। ਜੰਗਮ, ਜਤੀ, ਸੰਨਿਆਸੀ ਅਤੇ ਜੋਧੇ ਸਭ ਲਈ ਪੂਰੇ ਗੁਰੂ ਨੇ ਇਹ ਖ਼ਿਆਲ ਪ੍ਰਗਟ ਕੀਤਾ ਹੈ ਕਿ ਬਿਨਾਂ ਸੇਵਾ ਫਲ ਦੀ ਪ੍ਰਾਪਤੀ ਕਦੀ ਵੀ ਨਹੀਂ ਹੋਵੇਗੀ। ਸੇਵਾ ਹੀ ਸ੍ਰੇਸ਼ਟ ਕਰਮ ਹੈ।

## ਪਰਮਾਤਮਾ ਨਾਲ ਪਿਆਰ

**ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥**
**ਇਤੁ ਮਾਰਗਿ ਪੈਰੁ ਧਰੀਜੈ॥ ਸਿਰ ਦੀਜੈ ਕਾਣਿ ਨ ਕੀਜੈ॥੨੦॥**[3]

***ਸਲੋਕ ਵਾਰਾਂ ਤੋਂ ਵਧੀਕ॥***

---

1. ਆਦਿ ਗ੍ਰੰਥ, ਪੰਨਾ 421
2. ਆਦਿ ਗ੍ਰੰਥ, ਪੰਨਾ 992
3. ਆਦਿ ਗ੍ਰੰਥ, ਪੰਨਾ 1412

ਜੇ ਤੈਨੂੰ ਪ੍ਰੇਮ ਦੀ ਖੇਡ ਖੇਡਣ ਦੀ ਲਾਲਸਾ ਹੈ ਤਾਂ ਸਿਰ ਤਲੀ ਉਪਰ ਰਖ ਕੇ ਇਸ ਗਲੀ ਵਿਚ ਆ। ਤਦੋਂ ਇਸ ਰਾਹ ਵਿਚ ਕਦਮ ਰਖ ਜੇ ਸਿਰ ਅਰਪਨ ਕਰਨ ਵਿਚ ਤੈਨੂੰ ਕੋਈ ਸੰਕੋਚ ਨਾ ਹੋਵੇ।

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥
ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ॥
ਜਲ ਮਹਿ ਜੀਅ ਉਪਾਇਕੈ ਬਿਨੁ ਜਲ ਮਰਣੁ ਤਿਨੇਹਿ॥੧॥
ਮਰ ਰੇ ਕਿਉ ਛੂਟਹਿ ਬਿਨੁ ਪਿਆਰ॥
ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ॥੧॥ ਰਹਾਉ॥
ਰੇ ਮਨੀ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ॥
ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ॥
ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ॥੨॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ॥
ਸਰ ਭਰਿ ਥਲ ਹਰਿਆਵਲੇ ਇਕ ਬੂੰਦ ਨ ਪਵਈ ਕੇਹ॥
ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ॥੩॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ॥
ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ॥
ਆਪੇ ਮੇਲਿ ਵਿਛੁੰਨਿਆ ਸਚਿ ਵਡਿਆਈ ਦੇਇ॥੪॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ॥
ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ॥
ਮਨਮੁਖਿ ਸੋਝੀ ਨਾ ਪਵੈ ਗੁਰਮੁਖਿ ਸਦਾ ਹਜੂਰਿ॥੫॥੧੧॥[1]

*ਸਿਰੀ ਰਾਗੁ ਅਸਟਪਦੀਆ॥*

ਹੇ ਮਨਾ! ਹਰੀ ਨਾਲ ਅਜਿਹਾ ਪ੍ਰੇਮ ਕਰ ਜਿਹੋ ਜਿਹਾ ਪਾਣੀ ਤੇ ਕੰਵਲ ਫੁੱਲ ਦਾ ਹੁੰਦਾ ਹੈ। ਪਾਣੀ ਉਸ ਨੂੰ ਲਹਿਰਾਂ ਨਾਲ ਧੱਕੇ ਮਾਰਦਾ ਹੈ, ਪਰ ਉਹ ਫਿਰ ਵੀ ਪ੍ਰੇਮ ਨਾਲ ਹੋਰ ਖਿੜਦਾ ਹੈ। ਉਸ ਦਾ ਜੀਵਨ ਜਲ ਵਿਚ ਉਪਜਿਆ ਸੀ। ਬਿਨਾਂ ਜਲ ਉਸ ਦੀ ਮੌਤ ਹੈ। ਹੇ ਮਨ! ਪਿਆਰ ਤੋਂ ਬਿਨਾਂ ਤੂੰ ਕਿਸ ਤਰ੍ਹਾਂ ਛੁਟ ਸਕਦਾ ਹੈ। ਗੁਰੂ ਦੁਆਰਾ ਜਦੋਂ ਪਰਮਾਤਮਾ ਅੰਦਰ ਵਿਆਪਕ ਹੋ ਜਾਂਦਾ ਹੈ ਤਾਂ ਫਿਰ ਉਹ ਭਗਤੀ ਦੇ ਭੰਡਾਰ ਬਖਸ਼ ਦਿੰਦਾ ਹੈ।

ਹੇ ਮਨ ਹਰੀ ਨਾਲ ਇਹੋ ਜਿਹੀ ਪ੍ਰੀਤੀ ਕਰ ਜਿਹੋ ਜੇਹੀ ਮੱਛੀ ਦੀ ਪਾਣੀ ਨਾਲ ਹੈ। ਜਿਵੇਂ ਜਿਵੇਂ ਪਾਣੀ ਵਧੀਕ ਹੁੰਦਾ ਹੈ ਉਸ ਦੇ ਮਨ ਅਤੇ ਤਨ ਵਿਚ ਸੁਖ. ਹੁੰਦਾ ਹੈ ਅਤੇ ਸਰੀਰ ਵਿਚ ਸ਼ਾਂਤੀ। ਉਹ ਪਾਣੀ ਬਿਨਾਂ ਇਕ ਘੜੀ ਵੀ ਜੀ ਨਹੀਂ ਸਕਦੀ। ਉਸ ਦੇ ਅੰਦਰ ਦਾ ਦੁਖ ਪ੍ਰਭੂ ਹੀ ਜਾਣਦਾ ਹੈ। ਹੇ ਮਨਾ! ਪਰਮਾਤਮਾ ਨਾਲ ਅਜੇਹੀ ਪ੍ਰੀਤ ਕਰ ਜਿਹੋ ਜੇਹੀ ਪਪੀਹੇ ਦੀ ਮੀਂਹ ਨਾਲ ਹੁੰਦੀ ਹੈ। ਸਰੋਵਰ ਭਰ ਜਾਂਦੇ ਹਨ। ਥਲ ਹਰੇ ਹੋ ਜਾਂਦੇ ਹਨ, ਪਰ ਉਸ ਨੂੰ ਇੱਛਿਤ ਬੂੰਦ ਨਹੀਂ ਮਿਲਦੀ। ਕਿਉਂ? ਮਿਹਰ

1. ਆਦਿ ਗ੍ਰੰਥ, ਪੰਨੇ 59-60

ਦੁਆਰਾ ਮਿਲੇ ਤਾਂ ਉਹ ਮਿਲਦੀ ਹੈ। ਨਹੀਂ ਤਾਂ ਕਰਮਾਂ ਦੁਆਰਾ ਲਿਖਿਆ ਮੱਥੇ ਦਾ ਲੇਖ ਹੀ ਮਿਲਦਾ ਹੈ।

ਹੇ ਮਨਾ! ਰੱਬ ਨਾਲ ਅਜੇਹਾ ਪਿਆਰ ਕਰ ਜਿਹੋ ਜੇਹਾ ਜਲ ਨੂੰ ਦੁੱਧ ਨਾਲ ਹੁੰਦਾ ਹੈ। ਉਬਾਲੀਏ ਤਾਂ ਪਾਣੀ ਆਪ ਹੀ ਖਪਦਾ ਹੈ ਦੁੱਧ ਨੂੰ ਖਪਣ ਨਹੀਂ ਦਿੰਦਾ। ਵਿਛੜਿਆਂ ਨੂੰ ਆਪੇ ਮੇਲਦਾ ਹੈ ਸੱਚ ਦੁਆਰਾ ਉਨ੍ਹਾਂ ਨੂੰ ਵੱਡੀ ਪਦਵੀ ਬਖਸ਼ਦਾ ਹੈ। ਹੇ ਮਨਾ! ਈਸ਼ੂਰ ਨਾਲ ਅਜੇਹਾ ਪ੍ਰੇਮ ਕਰ ਜਿਹੋ ਜੇਹਾ ਚਕਵੀ ਨੂੰ ਸੂਰਜ ਨਾਲ ਹੁੰਦਾ ਹੈ। ਇਕ ਖਿਣ ਭਰ ਉਹ ਨਹੀਂ ਸੌਂਦੀ। ਉਹ ਭਾਵੇਂ ਉਸ ਦਾ ਸਾਥੀ ਕੋਲ ਹੁੰਦਾ ਹੈ ਦੂਰ ਜਾਣਦੀ ਹੈ। ਮਨਮੁਖਾਂ ਨੂੰ ਸੂਝ ਨਹੀਂ ਪੈਂਦੀ। ਗੁਰਮੁਖਾਂ ਲਈ ਉਹ ਸਦਾ ਹਾਜ਼ਰ ਨਾਜ਼ਰ ਹੈ।

ਨਾਨਕ ਗਾਲੀ ਕੂੜੀਆ ਬਾਝੁ ਪਰੀਤਿ ਕਰੇਇ॥
ਤਿਚਰੁ ਜਾਣੈ ਭਲਾ ਕਰਿ ਜਿਚਰੁ ਲੇਵੈ ਦੇਇ॥੨॥[1]

*ਵਾਰ ਵਡਹੰਸੁ ਪਉੜੀ ੨੦ ਸਲੋਕ॥*

ਨਾਨਕ! ਪ੍ਰੇਮ ਬਿਨਾਂ ਜਿਤਨੀਆਂ ਗੱਲਾਂ ਹਨ ਸਭ ਕੂੜੀਆਂ ਹਨ। ਜਦ ਤੋੜੀ ਜੀਵ ਨੂੰ ਉਸ ਦੀਆਂ ਦਾਤਾਂ ਮਿਲਦੀਆਂ ਹਨ ਉਹ ਈਸ਼ੂਰ ਨੂੰ ਭਲਾ ਜਾਣਦਾ ਹੈ।

ਸੂਹਾ ਰੰਗੁ ਸੁਪਨੈ ਨਿਸੀ ਬਿਨੁ ਤਾਗੇ ਗਲਿ ਹਾਰੁ॥
ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ॥
ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ॥[2]

*ਵਾਰ ਸੂਹੀ ਪਉੜੀ ੪ ਸਲੋਕ॥*

ਸੂਹਾ ਰੰਗ (ਮਾਇਆ) ਦਾ ਰਾਤ ਦਾ ਸੁਪਨਾ ਹੈ। ਗਲ ਵਿਚ ਹਾਰ ਹੈ ਜਿਸ ਵਿਚ ਧਾਗਾ ਨਹੀਂ। ਗੁਰੂ ਦੁਆਰਾ ਬ੍ਰਹਮ ਵਿਚਾਰ ਕਰਨਾ ਇਹ ਮਜੀਠ ਦਾ ਰੰਗ ਪੱਕਾ ਹੈ। ਨਾਨਕ! ਜਦੋਂ ਉਸ ਦੇ ਪ੍ਰੇਮ ਦਾ ਮਹਾ ਰਸ ਚਖੀਦਾ ਹੈ ਸਭ ਬੁਰਿਆਈਆਂ ਸਵਾਹ ਹੋ ਜਾਂਦੀਆਂ ਹਨ।

ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥
ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ॥
ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ॥
ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ॥
ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ॥
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ॥
ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ॥
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ॥
ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ॥

1. ਆਦਿ ਗ੍ਰੰਥ, ਪੰਨਾ 594
2. ਆਦਿ ਗ੍ਰੰਥ, ਪੰਨਾ 786

ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ॥
ਮਾਠਿ ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ॥
ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੈ॥
ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥
ਇਕ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥
ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥
ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥
ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥
ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥
ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥
ਕਿਉ ਨ ਮਰੀਜੈ ਜੀਅੜਾ ਨ ਦੀਜੈ
ਜਾ ਸਹੁ ਭਇਆ ਵਿਡਾਣਾ॥੧॥੩॥[1]

*ਰਾਗੁ ਵਡਹੰਸੁ ਮਹਲਾ ੧ ਘਰੁ ੧॥*

ਹੇ ਭੈਣ! ਸਾਵਣ ਆ ਗਿਆ ਹੈ। ਮੋਰ ਖੁਸ਼ੀ ਵਿਚ ਚਹਿਕ ਰਹੇ ਹਨ। ਮੈਂ ਜਗਿਆਸੂ ਰੂਪ ਇਸਤ੍ਰੀ, ਤੇਰੀਆਂ ਪਿਆਰ ਭਰੀਆਂ ਨਜ਼ਰਾਂ ਦੇ ਰੱਸਿਆਂ ਵਿਚ ਬਝ ਗਈ ਹਾਂ। ਜਿਵੇਂ ਲੋਭੀ ਧਨ ਦੇ ਲੋਭ ਵਿਚ ਰਹਿੰਦਾ ਹੈ ਉਵੇਂ ਹੀ ਮੈਨੂੰ ਤੇਰੀ ਪਿਆਰ ਭਰੀ ਦ੍ਰਿਸ਼ਟੀ ਦਾ ਲੋਭ ਹੈ। ਤੇਰੇ ਦਰਸ਼ਨ ਤੋਂ ਕੁਰਬਾਨ ਤੇਰੇ ਨਾਮ ਤੋਂ ਬਲਿਹਾਰ ਜਾਵਾਂ। ਤੇਰੇ ਨਾਲ ਹੁੰਦੇ ਮੈਂ ਮਾਣ ਵਾਲੀ ਹਾਂ ਤੇਰੇ ਤੋਂ ਬਿਨਾਂ ਮੇਰੇ ਲਈ ਕਾਹਦਾ ਮਾਣ? ਹੇ ਵਹੁਟੀਏ! ਚੂੜਾ ਨਾਲੇ ਬਾਹੀ ਸਣੇ ਬਾਹਵਾਂ ਦੇ ਆਪਣੇ ਪਲੰਘ ਨਾਲ ਮਾਰ ਕੇ ਤੋੜ ਦੇਹ। ਤੂੰ ਇਤਨੇ ਸ਼ਿੰਗਾਰ ਕੀਤੇ, ਪਰ ਤੇਰਾ ਪਤੀ ਹੋਰਾਂ ਨਾਲ ਪ੍ਰੇਮ ਕਰ ਰਿਹਾ ਹੈ। ਜੋ ਬਾਹਵਾਂ ਪਤੀ ਦੇ ਗਲ ਵਿਚ ਨਹੀਂ ਪਈਆਂ ਉਹ ਸੜ ਜਾਣ। ਉਨ੍ਹਾਂ ਨੂੰ ਮੁਨੀਆਰ, ਚੂੜੀਆਂ ਅਤੇ ਵੰਗਾਂ ਦੀ ਕੀ ਲੋੜ। ਮੇਰੀਆਂ ਸਾਰੀਆਂ ਸਖੀਆਂ ਪਤੀ ਨੂੰ ਪ੍ਰਸੰਨ ਕਰਨ ਗਈਆਂ ਹਨ ਮੈਂ ਕਮ-ਬਖ਼ਤ ਕਿਥੇ ਜਾਵਾਂ। ਹੇ ਸਖੀ! ਮੈਂ ਆਪਣੇ ਆਪ ਨੂੰ ਬਹੁਤ ਸੁਚੱਜੀ ਸਮਝਦੀ ਸਾਂ, ਪਰ ਮੈਂ ਪਤੀ ਨੂੰ ਜ਼ਰਾ ਵੀ ਨਾ ਭਾਈ। ਮੈਂ ਬਿਠਾ ਬਿਠਾ ਕੇ ਪਟੀਆਂ ਢਾਲੀਆਂ ਅਤੇ ਮਾਂਗ ਵਿਚ ਸੰਧੂਰ ਭਰਿਆ। ਪਰ ਅੱਗੋਂ ਕਿਸੇ ਪਰਵਾਹ ਨਾ ਕੀਤੀ। ਮੈਂ ਹੁਣ ਝੂਰ ਝੂਰ ਕੇ ਮਰ ਜਾਵਾਂਗੀ। ਮੈਂ ਰੋਂਦੀ ਨੂੰ ਵੇਖ ਕੇ ਸਾਰਾ ਜਹਾਨ ਰੋ ਪਿਆ, ਬਨ ਦੇ ਪੰਛੀ ਵੀ ਰੋ ਪਏ। ਪਰ ਮੇਰੇ ਤਨ ਵਿਚ ਜੋ ਵਿਛੋੜੇ ਦਾ ਦੁਖ ਸੀ ਜਿਸ ਮੈਨੂੰ ਪ੍ਰੀਤਮ ਨਾਲੋਂ ਅੱਡ ਕੀਤਾ ਹੋਇਆ ਸੀ ਉਸ ਦੀ ਅੱਖ ਗਿੱਲੀ ਨਾ ਹੋਈ। ਸੁਪਨੇ ਵਿਚ ਉਹ ਆਇਆ, ਪਰ ਫਿਰ ਚਲਾ ਗਿਆ। ਮੈਂ ਰੋ ਰੋ ਹੜ੍ਹ ਵਗਾ ਦਿੱਤੇ। ਨਾ ਮੈਂ ਆਪ ਤੇਰੇ ਕੋਲ ਆ ਸਕਦੀ ਹਾਂ, ਨਾ ਕਿਸੇ ਨੂੰ ਘਲ ਸਕਦੀ ਹਾਂ। ਹੇ ਚੰਗੇ ਭਾਗਾਂ ਵਾਲੀ ਨੀਂਦਰ! ਫਿਰ ਆ ਜਾ, ਮਤਾਂ ਉਸ ਪਿਆਰੇ ਦਾ ਮੁੜ ਦਰਸ਼ਨ ਹੋ ਜਾਵੇ। ਨਾਨਕ! ਉਸ ਮਾਲਕ ਦੀ ਜੋ ਗੱਲ ਮੇਰੇ ਨਾਲ ਕਰੇ ਉਸ ਨੂੰ ਕੀ ਦੇਵਾਂ? ਸਿਰ ਵੱਢ ਕੇ ਉਸ ਨੂੰ ਬੈਠਣ ਲਈ ਦੇਵਾਂ ਅਤੇ ਬਿਨਾਂ ਸਿਰ (ਨਿਰ ਹੰਕਾਰ ਹੋ ਕੇ) ਉਸ ਦੀ ਸੇਵਾ ਕਰਾਂ। ਜੋ ਪਤੀ ਪਰਾਇਆ ਹੋ ਜਾਏ ਤਾਂ ਕਿਉਂ ਨਾ ਜਾਨ ਕੁਰਬਾਨ ਕਰ ਕੇ ਮਰ ਜਾਈਏ?

---

1. ਆਦਿ ਗ੍ਰੰਥ, ਪੰਨੇ 557-558

ਜਾਂ ਹਉ ਤੇਰਾ ਤਾਂ ਸਭੁ ਕਿਛੁ ਮੇਰਾ ਹਉ ਨਾਹੀ ਤੂੰ ਹੋਵਹਿ॥
ਆਪੇ ਸਕਤਾ ਆਪੇ ਸੁਰਤਾ ਸਕਤੀ ਜਗਤੁ ਪਰੋਵਹਿ॥
ਆਪੇ ਭੇਜੇ ਆਪੇ ਸਦੇ ਰਚਨਾ ਰਚਿ ਰਚਿ ਵੇਖੈ॥
ਨਾਨਕ ਸਚਾ ਸਚੀ ਨਾਂਈ ਸਚੁ ਪਵੈ ਧੁਰਿ ਲੇਖੈ।੨॥[1]

*ਵਾਰ ਸਾਰੰਗ ਪਉੜੀ ੧੩ ਸਲੋਕ॥*

ਜਦੋਂ ਮੈਂ ਤੇਰਾ ਹੋ ਜਾਵਾਂ ਤਾਂ ਸਭ ਕੁਝ ਮੇਰਾ ਹੋ ਜਾਂਦਾ ਹੈ। ਜਦੋਂ ਹਉਮੈਂ ਨਾਸ ਹੋ ਜਾਵੇ ਤਦੋਂ ਤੇਰੀ ਹੀ ਹੋਂਦ ਦਿਸਦੀ ਹੈ। ਤੂੰ ਸ਼ਕਤੀਸ਼ਾਲੀ ਹੈ। ਤੇਰੀ ਸ਼ਕਤੀ ਵਿਚ ਸਾਰਾ ਜਗਤ ਪਰੋਇਆ ਹੈ। ਤੂੰ ਹੀ ਸਾਰੇ ਮਨੁੱਖਾਂ ਨੂੰ ਇਥੇ ਘਲਦਾ ਹੈ ਤੂੰ ਹੀ ਵਾਪਿਸ ਬੁਲਾ ਲੈਂਦਾ ਹੈਂ। ਤੂੰ ਰਚਨਾ ਰਚ ਰਚ ਕੇ ਉਸ ਦੀ ਸੰਭਾਲ ਕਰਦਾ ਹੈ ਤੂੰ ਸੱਚਾ ਹੈਂ। ਤੇਰੀ ਵਡਿਆਈ ਸੱਚੀ ਹੈ। ਸੱਚ ਦਾ ਹੀ ਮੁੱਲ ਤੇਰੇ ਲੇਖੇ ਵਿਚ ਪੈਂਦਾ ਹੈ।

ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ।੧॥[2]

*ਵਾਰ ਮਲਾਰ ਪਉੜੀ ੩ ਸਲੋਕ ਮਹਲਾ ੧॥*

ਮੇਰੀ ਮਰਜ਼ ਢੂੰਢਣ ਲਈ ਵੈਦ ਬੁਲਾਇਆ ਗਿਆ ਹੈ। ਉਹ ਮੇਰੀ ਬਾਂਹ ਫੜ ਕੇ ਨਬਜ਼ ਟਟੋਲ ਰਿਹਾ ਹੈ। ਭੋਲੇ ਵੈਦ ਨੂੰ ਇਹ ਪਤਾ ਨਹੀਂ ਕਿ ਬਿਰਹੋਂ ਦੀ ਕਸਕ ਤਾਂ ਮੇਰੇ ਕਲੇਜੇ ਵਿਚ ਹੈ।

## ਹੁਕਮ ਅਤੇ ਰਜ਼ਾ

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥
ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥
ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥
ਹੁਕਮ ਰਜਾਈ ਚਲਣਾ ਨਾਨਕ ਲਿਖਿਆ ਨਾਲਿ।੧॥
ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ।੨॥[3]

*ਜਪੁ ਪਉੜੀ ੧ ਅਤੇ ੨॥*

---

1. ਆਦਿ ਗ੍ਰੰਥ, ਪੰਨਾ 1242
2. ਆਦਿ ਗ੍ਰੰਥ, ਪੰਨਾ 1279
3. ਆਦਿ ਗ੍ਰੰਥ, ਪੰਨਾ 1

ਮੈਂ ਕਿਸ ਤਰ੍ਹਾਂ ਸਚਿਆਰ ਹੋਵਾਂ। ਕਿਸ ਤਰ੍ਹਾਂ ਕੂੜ ਦੀ ਕੰਧ ਟੁੱਟੇ। ਵਿਚਾਰ ਕਰਨ ਨਾਲ ਉਹ ਵਿਚਾਰ ਵਿਚ ਨਹੀਂ ਆ ਸਕਦਾ ਜੇ ਮੈਂ ਲੱਖ ਵਾਰ ਮੁੜ-ਮੁੜ ਵਿਚਾਰ ਕਰੀ ਜਾਵਾਂ। ਜੇ ਮੈਂ ਲਗਾਤਾਰ ਲਿਵ ਲਾ ਕੇ ਬੈਠਾ ਰਹਾਂ ਤਾਂ ਵੀ ਸੱਚ ਦੀ ਢੂੰਡ ਮੱਠੀ ਨਹੀਂ ਹੋ ਸਕਦੀ। ਸੱਚ ਦੀ ਭੁੱਖ ਨਹੀ ਲੱਥਦੀ ਜੇ ਸੰਸਾਰਾਂ ਦੇ ਕਈ ਭਾਰ ਬੱਝੇ ਮੈਨੂੰ ਮਿਲ ਜਾਣ। ਦੁਨਿਆਵੀ ਚਤਰਾਈਆਂ ਹਜ਼ਾਰਾਂ ਹੋਣ ਉਥੋਂ ਤੀਕ ਮੈਨੂੰ ਇਕ ਵੀ ਸਾਥ ਨਹੀਂ ਦਿੰਦੀ। ਪਰਮਾਤਮਾ ਦੇ ਹੁਕਮ ਵਿਚ ਤੁਰਨਾ ਹੀ ਇਕ ਵਿਉਂਤ ਹੈ, ਜੋ ਸਚਿਆਰ ਬਣ ਸਕਦੀ ਹੈ। ਅਤੇ ਇਹੋ ਵਿਉਂਤ ਆਤਮਾ ਦੀ ਉਤਪਤੀ ਵੇਲੇ ਨਾਲ ਹੀ ਲਿਖ ਦਿੱਤੀ ਗਈ ਸੀ। ਹੁਕਮ ਕਥਨ ਵਿਚ ਨਹੀਂ ਆ ਸਕਦਾ। ਪਰ ਜੋ ਕੁਝ ਦਿਸ ਰਿਹਾ ਹੈ ਇਹ ਹੁਕਮ ਤੋਂ ਹੀ ਹੋਂਦ ਵਿਚ ਆਇਆ ਹੈ। ਹੁਕਮ ਤੋਂ ਹੀ ਜੀਵ ਆਤਮਾਵਾਂ ਉਤਪਤ ਹੋਈਆਂ ਹਨ ਅਤੇ ਹੁਕਮ ਦੁਆਰਾ ਹੀ ਉਨ੍ਹਾਂ ਨੂੰ ਉਚ ਪਦਵੀ ਮਿਲਦੀ ਹੈ। ਉਤਮ ਅਤੇ ਨੀਚ ਸਭ ਉਸ ਦੇ ਹੁਕਮ ਤੋਂ ਉਪਜੇ ਹਨ। ਜੀਵਾਂ ਨੂੰ ਦੁੱਖ ਸੁੱਖ ਉਸ ਦੇ ਹੁਕਮ ਅਨੁਸਾਰ ਹੀ ਮਿਲਦੇ ਹਨ। ਜਿਨ੍ਹਾਂ ਨੂੰ ਮੁਕਤੀ ਮਿਲਦੀ ਹੈ, ਉਹ ਵੀ ਉਸ ਦੇ ਹੁਕਮ ਨਾਲ ਹੈ। ਹੁਕਮ ਨਾਲ ਹੀ ਕਈ ਸਦਾ ਜਨਮ ਮਰਨ ਵਿਚ ਭਟਕਦੇ ਰਹਿੰਦੇ ਹਨ। ਜੋ ਕੁਝ ਵਰਤ ਰਿਹਾ ਹੈ ਸਭ ਹੁਕਮ ਵਿਚ ਹੈ। ਹੁਕਮ ਤੋਂ ਬਾਹਰ ਕੋਈ ਘਟਨਾ ਨਹੀਂ ਵਾਪਰਦੀ। ਨਾਨਕ ਜੇ ਕੋਈ ਹੁਕਮ ਦੀ ਸੂਝ ਪ੍ਰਾਪਤ ਕਰ ਲਵੇ, ਤਾਂ ਉਹ ਹਉਮੈਂ (ਮੈਂ ਹਾਂ) ਨਹੀਂ ਆਖਦਾ ਭਾਵ ਉਸ ਦੀ ਖ਼ੁਦੀ ਨਾਸ ਹੋ ਜਾਂਦੀ ਹੈ।

**ਹੁਕਮੇ ਆਇਆ ਹੁਕਮਿ ਸਮਾਇਆ॥ ਹੁਕਮੇ ਦੀਸੈ ਜਗਤੁ ਉਪਾਇਆ॥**
**ਹੁਕਮੇ ਸੁਰਗੁ ਮਛੁ ਪਇਆਲਾ ਹੁਕਮੇ ਕਲਾ ਰਹਾਇਦਾ।੧੦॥**
**ਹੁਕਮੇ ਧਰਤੀ ਧਉਲ ਸਿਰਿ ਭਾਰੰ॥ ਹੁਕਮੇ ਪਉਣ ਪਾਣੀ ਗੈਣਾਰੰ॥**
**ਹੁਕਮੇ ਸਿਵ ਸਕਤੀ ਘਰਿ ਵਾਸਾ ਹੁਕਮੇ ਖੇਲ ਖੇਲਾਇਦਾ।੧੧॥**
**ਹੁਕਮੇ ਆਡਾਣੇ ਆਗਾਸੀ॥ ਹੁਕਮੇ ਜਲ ਥਲ ਤ੍ਰਿਭਵਣ ਵਾਸੀ॥**
**ਹੁਕਮੇ ਸਾਸ ਗਿਰਾਸ ਸਦਾ ਫੁਨਿ ਹੁਕਮੇ ਦੇਖਿ ਦਿਖਾਇਦਾ।੧੨॥**
**ਹੁਕਮਿ ਉਪਾਏ ਦਸ ਅਉਤਾਰਾ॥ ਦੇਵ ਦਾਨਵ ਅਗਣਤ ਅਪਾਰਾ॥**
**ਮਾਨੈ ਹੁਕਮੁ ਸੁ ਦਰਗਹ ਪੈਝੈ ਸਾਚਿ ਮਿਲਾਇ ਸਮਾਇਦਾ।੧੩॥**
**ਹੁਕਮੇ ਜੁਗ ਛਤੀਹ ਗੁਦਾਰੇ॥ ਹੁਕਮੇ ਸਿਧ ਸਾਧਿਕ ਵੀਚਾਰੇ॥**
**ਆਪਿ ਨਾਥੁ ਨਥੀ ਸਭ ਜਾ ਕੀ ਬਖਸੇ ਮੁਕਤਿ ਕਰਾਇਦਾ।੧੪।੪।੧੬॥**[1]

***ਮਾਰੂ ਸੋਲਹੇ॥***

ਜੀਵ ਉਸ ਦੇ ਹੁਕਮ ਨਾਲ ਹੀ ਜੰਮਦਾ ਹੁਕਮ ਨਾਲ ਹੀ ਮਰਦਾ ਹੈ। ਸਾਰਾ ਜਗਤ ਉਸ ਦੇ ਹੁਕਮ ਦਾ ਹੀ ਸਿੱਟਾ ਹੈ। ਉਸ ਦੇ ਹੁਕਮ ਨਾਲ ਹੀ ਸਵਰਗ, ਇਹ ਲੋਕ ਤੇ ਪਤਾਲ ਹਸਤੀ ਵਿਚ ਆਏ ਹਨ ਅਤੇ ਉਸ ਦੇ ਹੁਕਮ ਦੀ ਸ਼ਕਤੀ ਉਨ੍ਹਾਂ ਨੂੰ ਥਮ ਰਹੀ ਹੈ। ਉਸ ਦੇ ਹੁਕਮ ਦਾ ਧੌਲ ਹੀ ਇਸ ਪ੍ਰਿਥਵੀ ਨੂੰ ਧਾਰ ਰਿਹਾ ਹੈ। ਉਸ ਦੇ ਹੁਕਮ ਨਾਲ ਪਾਣੀ ਤੇ ਪੌਣ ਆਕਾਸ਼ ਵਿਚ ਟਿਕੇ ਹਨ। ਉਸ ਦੇ ਹੁਕਮ ਨਾਲ ਹੀ ਚੇਤਨ ਆਤਮਾ ਬੇਜਾਨ ਮਾਦੇ ਦੇ ਘਰ ਵਿਚ ਟਿਕੀ ਆਪਣੀ ਖੇਡ ਖੇਡ ਰਹੀ ਹੈ। ਉਸ ਦੇ ਹੁਕਮ

1. ਆਦਿ ਗ੍ਰੰਥ, ਪੰਨਾ 1037

ਨਾਲ ਆਕਾਸ਼ ਬਿਨਾਂ ਕਿਸੇ ਸਹਾਰੇ ਦੇ ਖੜੇ ਹਨ। ਤਿੰਨਾਂ ਲੋਕਾਂ ਵਿਚ ਜਲਾਂ ਤੇ ਥਲਾਂ ਦੇ ਵਾਸੀ ਉਸ ਦੇ ਹੁਕਮ ਅੰਦਰ ਹੀ ਜੀਵਨ ਬਤੀਤ ਕਰ ਰਹੇ ਹਨ। ਉਸ ਦੇ ਹੁਕਮ ਨਾਲ ਉਹ ਸਾਹ ਲੈਂਦੇ ਹਨ ਅਤੇ ਹੁਕਮ ਨਾਲ ਹੀ ਉਨ੍ਹਾਂ ਨੂੰ ਖ਼ੁਰਾਕ ਮਿਲਦੀ ਹੈ ਅਤੇ ਹੁਕਮ ਹੀ ਉਨ੍ਹਾਂ ਦੀ ਸੰਭਾਲ ਕਰ ਰਿਹਾ ਹੈ। ਉਸ ਦੇ ਹੁਕਮ ਵਿਚ ਦਸ ਅਵਤਾਰ ਤੇ ਅਣਗਿਣਤ ਦੇਵਤੇ ਅਤੇ ਰਾਖ਼ਸ਼ ਪੈਦਾ ਹੋਏ। ਜੋ ਉਸ ਦਾ ਹੁਕਮ ਮੰਨਦਾ ਹੈ ਉਸੇ ਨੂੰ ਦਰਗਾਹ ਵਿਚ ਮਾਣ ਪ੍ਰਾਪਤ ਹੁੰਦਾ ਹੈ ਅਤੇ ਉਹ ਸਚ ਵਿਚ ਸਮਾਅ ਜਾਂਦਾ ਹੈ। ਹੁਕਮ ਨਾਲ ਹੀ ਛੱਤੀ ਜੁਗ ਸੁੰਨ ਅਵਸਥਾ ਵਿਚ ਲੰਘੇ ਅਤੇ ਸਿਧਾਂ ਤੇ ਸਾਧਿਕਾਂ ਦੇ ਵਿਚਾਰ ਉਸ ਦੇ ਹੁਕਮ ਦੇ ਹੀ ਤਾਬੇ ਹਨ। ਉਹ ਆਪ ਮਾਲਿਕ, ਜਿਸ ਨੇ ਸਾਰੀ ਸ੍ਰਿਸ਼ਟੀ ਨੂੰ ਹੁਕਮ ਰਾਹੀਂ ਨੱਥ ਪਾਈ ਹੈ, ਉਨ੍ਹਾਂ ਨੂੰ ਤਾਰ ਦਿੰਦਾ ਹੈ ਜਿਨ੍ਹਾਂ ਪੁਰ ਉਸ ਦੀ ਮਿਹਰ ਹੁੰਦੀ ਹੈ।

**ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ॥**
**ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥**
**ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ॥੨॥**[1]

***ਵਾਰ ਮਾਝ ਪਉੜੀ ੨੪ ਸਲੋਕ॥***

ਨਾਨਕ! ਦੁਖ ਨਾ ਹੋਣ ਅਤੇ ਸੁਖ ਹੀ ਮਿਲਣ ਇਹ ਮੰਗ ਮੰਗਣੀ ਬੇਅਰਥ ਹੈ। ਸੁਖ ਅਤੇ ਦੁਖ ਦੋਵੇਂ ਪੁਸ਼ਾਕਾਂ ਉਸ ਦੇ ਦਰ ਤੋਂ ਆਉਂਦੀਆਂ ਹਨ, ਜੋ ਮਨੁੱਖ ਸਦਾ ਤੋਂ ਪਹਿਨਦੇ ਰਹੇ ਹਨ। ਜਿਥੇ ਬੋਲ ਕੇ ਹਾਰ ਮੰਨਣੀ ਪਏ ਉਥੇ ਚੁੱਪ ਰਹਿਣਾ ਹੀ ਚੰਗਾ ਹੈ।

## ਪੰਡਿਤਾਈ ਅਤੇ ਸਦਾਚਾਰ

**ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥**
**ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥**
**ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥**
**ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥**
**ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥੧॥**[2]

***ਵਾਰ ਆਸਾ ਪਉੜੀ ੯॥***

ਇਤਨੀਆਂ ਪੁਸਤਕਾਂ ਪੜ੍ਹੀਏ ਕਿ ਗੱਡੀਆਂ ਭਰੀਆਂ ਜਾਣ। ਇਤਨੀਆਂ ਪੁਸਤਕਾਂ ਪੜ੍ਹ ਲਈਏ ਕਿ ਊਠ ਲੱਦੇ ਜਾਣ। ਇਤਨੀਆਂ ਪੋਥੀਆਂ ਪੜ੍ਹੀਏ ਕਿ ਬੇੜੀਆਂ ਭਰ ਜਾਣ। ਪੁਸਤਕਾਂ ਪੜ੍ਹ ਪੜ੍ਹ ਕੇ ਖ਼ਾਤੇ ਭਰੇ ਜਾਣ। ਵਰ੍ਹਿਆਂ ਦੇ ਵਰ੍ਹੇ ਪੜ੍ਹੀ ਜਾਈਏ ਅਤੇ ਜਿਤਨੇ ਮਹੀਨੇ ਹਨ ਪੜ੍ਹੀ ਜਾਈਏ। ਸਾਰੀ ਉਮਰ ਪੜ੍ਹੀ ਜਾਈਏ। ਜਿਤਨੇ ਸਾਹ ਹੋਣ ਪੜ੍ਹੀ

---

1. ਆਦਿ ਗ੍ਰੰਥ, ਪੰਨਾ 149
2. ਆਦਿ ਗ੍ਰੰਥ, ਪੰਨਾ 467

ਜਾਈਏ। ਲੇਖੇ ਵਿਚ ਤਾਂ ਇਕੋ ਗੱਲ (ਸੁਚਾ ਆਚਾਰ) ਹੀ ਆਉਣਾ ਹੈ। ਹੋਰ ਤਾਂ ਹਉਮੈਂ ਵਿਚ ਟਕਰਾਂ ਮਾਰਨੀਆਂ ਹਨ।

**ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ।।**
**ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ।।੨।।**
**ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ।।**
**ਸਰਬ ਜੀਆ ਮਹਿ ਏਕੋ ਜਾਣੈ ਤਾ ਹਉਮੈ ਕਹੈ ਨ ਕੋਈ।।੪।।**[1]

*ਆਸਾ ਪਟੀ।।*

ਇਹ ਅੱਖਰ ਪੜ੍ਹ ਕੇ ਜੋ ਗੁਰੂ ਦੁਆਰਾ ਇਹ ਬੁਝ ਲੈਂਦਾ ਹੈ ਕਿ ਉਹੀ ਸਦਾ ਰਹਿਣ ਵਾਲਾ ਪੁਰਖ ਜੋ ਮੁੱਢ ਤੋਂ ਹੈ ਸਭ ਦਾ ਦਾਤਾ ਹੈ ਉਸ ਨੂੰ ਫਿਰ ਲੇਖਾ ਨਹੀਂ ਦੇਣਾ ਪਵੇਗਾ। ਤਦੋਂ ਹੀ ਕੋਈ ਪੜ੍ਹਿਆ ਹੋਇਆ ਪੰਡਿਤ ਹੈ, ਜੇ ਇਹ ਜਾਣਕਾਰੀ ਪ੍ਰਾਪਤ ਕਰ ਲਵੇ ਕਿ ਸਾਰਿਆਂ ਜੀਵਾਂ ਵਿਚ ਇਕੋ ਜੋਤੀ ਵਰਤ ਰਹੀ ਹੈ। ਇਹ ਗਿਆਨ ਉਸ ਦੀ·ਹਉਮੈਂ ਦੂਰ ਕਰ ਦੇਵੇਗਾ।

**ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ।।**
**ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ।।**
**ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ।।**
**ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ।।੫੩।।**
**ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ।।**
**ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ।।**
**ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ।।**
**ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ।।੫੪।।**[2]

*ਰਾਮਕਲੀ ਦਖਣੀ, ਓਅੰਕਾਰ।।*

ਉਹੀ ਪਾਂਧਾ ਵਿਦਵਾਨ ਆਖਿਆ ਜਾਣਾ ਚਾਹੀਦਾ ਹੈ ਜੋ ਸਹਜ ਸੁਭਾਅ ਹੀ ਵਿੱਦਿਆ ਪ੍ਰਦਾਨ ਕਰਦਾ ਹੈ। ਵਿੱਦਿਆ ਨੂੰ ਖੋਜ ਕੇ ਉਸ ਦਾ ਤੱਤ ਲਖਦਾ ਹੈ ਅਤੇ ਆਪਣੀ ਲਿਵ ਰਾਮ ਨਾਮ ਵਿਚ ਜੋੜਦਾ ਹੈ। ਮਨਮੁਖ ਵਿੱਦਿਆ ਵੇਚਦਾ ਹੈ। ਉਸ ਦੀ ਕਮਾਈ ਜ਼ਹਿਰ ਹੈ ਅਤੇ ਉਹ ਵਿਸ਼ ਹੀ ਖਾਂਦਾ ਹੈ। ਉਹ ਮੂਰਖ ਸ਼ਬਦ ਨੂੰ ਨਹੀਂ ਪਛਾਣਦਾ। ਉਸ ਨੂੰ ਕੋਈ ਸੂਝ ਬੂਝ ਨਹੀਂ। ਉਹੋ ਪਾਂਧਾ ਗੁਰਮੁਖ ਆਖਿਆ ਜਾਣ ਜੋਗ ਹੈ, ਜੋ ਆਪਣੇ ਚਾਟੜਿਆਂ ਨੂੰ ਇਹ ਮਤ ਦਿੰਦਾ ਹੈ। ਨਾਮ ਵਿਚ ਚਿਤ ਜੋੜੋ ਇਹੋ ਧਨ ਇਕੱਤ੍ਰ ਕਰੋ। ਨਫ਼ੇ ਵਾਲਾ ਸੌਦਾ ਜਗਤ ਵਿਚ ਇਹੋ ਹੀ ਹੈ। ਮਨ ਵਿਚ ਸਚ ਦਾ ਵਾਸ ਇਹ ਸੱਚੀ ਪਟੀ ਹੈ। ਇਸ ਦੁਆਰਾ ਸੱਚਾ ਸ਼ਬਦ ਪੜ੍ਹੋ। ਨਾਨਕ ! ਉਹੋ ਹੀ ਵਿਦਵਾਨ ਅਤੇ ਸਿਆਣਾ ਪੰਡਿਤ ਹੈ ਜਿਸ ਦੇ ਗਲ ਵਿਚ ਰਾਮ ਨਾਮ ਦਾ ਹਾਰ ਹੈ।

1. ਆਦਿ ਗ੍ਰੰਥ, ਪੰਨਾ 432
2. ਆਦਿ ਗ੍ਰੰਥ, ਪੰਨੇ 937–938

ਮਾਹਾ ਰੁਤੀ ਸਭ ਤੂੰ ਘੜੀ ਮੂਰਤ ਵੀਚਾਰਾ॥
ਤੂੰ ਗਣਤੈ ਕਿਨੈ ਨ ਪਾਇਓ ਸਚੇ ਅਲਖ ਅਪਾਰਾ॥
ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥
ਨਾਉ ਪੜੀਐ ਨਾਉ ਬੁਝੀਐ ਗੁਰਮਤਿ ਵੀਚਾਰਾ॥
ਗੁਰਮਤੀ ਨਾਮੁ ਧਨੁ ਖਟਿਆ ਭਗਤੀ ਭਰੇ ਭੰਡਾਰਾ॥
ਨਿਰਮਲੁ ਨਾਮੁ ਮੰਨਿਆ ਦਰਿ ਸਚੈ ਸਚਿਆਰਾ॥
ਜਿਸ ਦਾ ਜੀਉ ਪਰਾਣੁ ਹੈ ਅੰਤਰਿ ਜੋਤਿ ਅਪਾਰਾ॥
ਸਚਾ ਸਾਹੁ ਇਕੁ ਤੂੰ ਹੋਰੁ ਜਗਤੁ ਵਣਜਾਰਾ॥੬॥[1]

*ਵਾਰ ਮਾਝ ਪਉੜੀ ੬॥*

ਮੈਂ ਸਾਰਿਆਂ ਮਹੀਨਿਆਂ, ਰੁੱਤਾਂ, ਘੜੀਆਂ ਅਤੇ ਮਹੂਰਤਾਂ ਵਿਚ ਤੇਰੇ ਤੇ ਵਿਚਾਰ ਕੀਤਾ ਹੈ। ਹੇ ਸੱਚੇ ਅਲਖ ਤੇ ਅਪਾਰ ਪਰਮਾਤਮਾ! ਤੈਨੂੰ ਲੇਖੇ ਨਾਲ ਕਿਸੇ ਨਹੀਂ ਪ੍ਰਾਪਤ ਕੀਤਾ। ਉਸ ਵਿਦਵਾਨ ਨੂੰ ਮੂਰਖ ਕਹਿਣਾ ਹੀ ਜੋਗ ਹੈ, ਜਿਸ ਵਿਚ ਲਬ, ਲੋਭ ਅਤੇ ਹੰਕਾਰ ਹੈ। ਗੁਰਮਤਿ ਦਾ ਵਿਚਾਰ ਇਹ ਹੈ ਕਿ ਨਾਮ ਹੀ ਪੜ੍ਹੋ ਅਤੇ ਉਸੇ ਨੂੰ ਸਾਖਿਆਤ ਕਰੋ। ਗੁਰਮਤਿ ਦੁਆਰਾ ਨਾਮ ਧਨ ਖਟਿਆ ਹੈ ਅਤੇ ਭਗਤੀ ਨਾਲ ਭੰਡਾਰ ਭਰੇ ਗਏ ਹਨ। ਜਿਨ੍ਹਾਂ ਨਾਮ ਨੂੰ ਮੰਨਿਆ ਉਹ ਨਿਰਮਲ ਹੋ ਗਏ। ਸਚੇ ਦੇ ਦਰ ਤੇ ਸਚਿਆਰ ਮੰਨੇ ਗਏ। ਜਿਸ ਦੇ ਜੀਉ ਤੇ ਪ੍ਰਾਣ ਹਨ ਅਤੇ ਸਭ ਦੇ ਅੰਦਰ ਜਿਸ ਦੀ ਜੋਤ ਹੈ, ਉਹ ਤੂੰ ਇਕੋ ਹੀ ਸ਼ਾਹ ਹੈਂ। ਸਾਰਾ ਜਗਤ ਤੇਰਾ ਵਣਜਾਰਾ ਹੈ।

## ਅੰਤ੍ਰੀਵ ਤਬਦੀਲੀ ਬਿਨਾਂ, ਭੇਖ, ਰੀਤੀਆਂ ਰਸਮੀ ਪੂਜਾ, ਜਪ, ਤਪ, ਤੀਰਥ ਪਰਸਣੇ ਅਤੇ ਸੰਜਮ ਬਿਰਥਾ ਹਨ

ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ॥
ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ॥
ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ॥
ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ॥
ਜਮਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ॥
ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ॥
ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ॥
ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ॥੫॥[2]

*ਵਾਰ ਮਾਝ ਪਉੜੀ ੫॥*

ਕਈ ਜੜ੍ਹਾਂ ਬੂਟੀਆਂ ਖਾਂਦੇ ਵਣਾਂ ਦੇ ਭਾਗ ਵਿਚ ਵਾਸਾ ਕਰ ਰਹੇ ਹਨ। ਕਈ ਭਗਵੇ

1. ਆਦਿ ਗ੍ਰੰਥ, ਪੰਨਾ 140
2. ਆਦਿ ਗ੍ਰੰਥ, ਪੰਨਾ 140

ਬਸਤਰ ਪਾ ਕੇ ਜੋਗੀ ਅਤੇ ਸੰਨਿਆਸੀ ਅਖਵਾ ਕੇ ਥਾਂ ਥਾਂ ਰਟਨ ਕਰ ਰਹੇ ਹਨ। ਪਰ ਉਨ੍ਹਾਂ ਨੂੰ ਕਪੜਿਆਂ ਅਤੇ ਭੋਜਨ ਦੇ ਮਿਲਣ ਦੀ ਆਸ ਲਗੀ ਹੋਈ ਹੈ ਅਤੇ ਮਨ ਵਿਚ ਇਨ੍ਹਾਂ ਦੀ ਬਹੁਤ ਲਾਲਸਾ ਹੈ। ਉਹ ਆਪਣਾ ਜਨਮ ਅਜਾਈਂ ਗੰਵਾ ਰਹੇ ਹਨ। ਉਹ ਨਾ ਗ੍ਰਹਿਸਤੀ ਹਨ ਨਾ ਉਦਾਸੀ। ਉਹ ਜਮਕਾਲ ਨੂੰ ਨਹੀਂ ਟਾਲ ਸਕਦੇ। ਨਾ ਹੀ ਤਿੰਨਾਂ ਗੁਣਾਂ ਤੋਂ ਉਪਜੀਆਂ ਆਸ਼ਾਵਾਂ ਨੂੰ । ਜੋ ਗੁਰੂ ਦੀ ਸਿੱਖਿਆ ਲੈ ਕੇ ਪਰਮਾਤਮਾ ਦੇ ਦਾਸ ਹੋ ਜਾਂਦੇ ਹਨ ਉਨਾਂ ਦੇ ਨੇੜੇ ਮੌਤ ਨਹੀਂ ਢੁਕਦੀ। ਉਨ੍ਹਾਂ ਸੱਚਾ ਸਬਦ ਰੂਪ ਸੱਚ ਮਨ ਵਿਚ ਵਸਾ ਲਿਆ ਹੈ, ਉਹ ਗ੍ਰਹਿਸਤ ਵਿਚ ਵਿਚਰਦੇ ਹੋਏ ਵੀ ਉਦਾਸ (ਨਿਰਲੇਪ) ਹਨ। ਨਾਨਕ ਜੋ ਆਪਣੇ ਸਤਿਗੁਰੂ ਦੀ ਸੇਵਾ ਕਰਦੇ ਹਨ, ਉਨ੍ਹਾਂ ਸਭ ਆਸਾਂ ਛਡ ਦਿਤੀਆਂ ਹਨ।

ਜਗੁ ਪਰਬੋਧਹਿ ਮੜੀ ਬਧਾਵਹਿ॥ ਆਸਣੁ ਤਿਆਗਿ ਕਾਹੇ ਸਚੁ ਪਾਵਹਿ॥
ਮਮਤਾ ਮੋਹੁ ਕਾਮਣਿ ਹਿਤਕਾਰੀ॥ ਨਾ ਅਉਧੂਤੀ ਨਾ ਸੰਸਾਰੀ॥੧॥
ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ॥ ਘਰਿ ਘਰਿ ਮਾਗਤ ਲਾਜ ਨ ਲਾਗੈ॥੧॥ ਰਹਾਉ॥
ਗਾਵਹਿ ਗੀਤ ਨ ਚੀਨਹਿ ਆਪੁ॥ ਕਿਉ ਲਾਗੀ ਨਿਵਰੈ ਪਰਤਾਪੁ॥
ਗੁਰ ਕੈ ਸਬਦਿ ਰਚੈ ਮਨ ਭਾਇ॥ ਭਿਖਿਆ ਸਹਜ ਵੀਚਾਰੀ ਖਾਇ॥੨॥
ਭਸਮ ਚੜਾਇ ਕਰਹਿ ਪਾਖੰਡੁ॥ ਮਾਇਆ ਮੋਹਿ ਸਹਹਿ ਜਮ ਡੰਡੁ॥
ਫੂਟੈ ਖਾਪਰੁ ਭੀਖ ਨ ਭਾਇ॥ ਬੰਧਨਿ ਬਾਧਿਆ ਆਵੈ ਜਾਇ॥੩॥
ਬਿੰਦੁ ਨ ਰਾਖਹਿ ਜਤੀ ਕਹਾਵਹਿ॥ ਮਾਈ ਮਾਗਤ ਤ੍ਰੈ ਲੋਭਾਵਹਿ॥
ਨਿਰਦਇਆ ਨਹੀ ਜੋਤਿ ਉਜਾਲਾ॥ ਬੂਡਤ ਬੂਡੇ ਸਰਬ ਜੰਜਾਲਾ॥੪॥
ਭੇਖ ਕਰਹਿ ਖਿੰਥਾ ਬਹੁ ਥਟੂਆ॥ ਝੂਠੋ ਖੇਲੁ ਖੇਲੈ ਬਹੁ ਨਟੂਆ॥
ਅੰਤਰਿ ਅਗਨਿ ਚਿੰਤਾ ਬਹੁ ਜਾਰੇ॥ ਵਿਣੁ ਕਰਮਾ ਕੈਸੇ ਉਤਰਸਿ ਪਾਰੇ ॥੫॥
ਮੁੰਦ੍ਰਾ ਫਟਕ ਬਨਾਈ ਕਾਨਿ॥ ਮੁਕਤਿ ਨਹੀ ਬਿਦਿਆ ਬਿਗਿਆਨਿ॥
ਜਿਹਵਾ ਇੰਦ੍ਰੀ ਸਾਦਿ ਲੁੋਭਾਨਾ॥ ਪਸੂ ਭਏ ਨਹੀ ਮਿਟੈ ਨੀਸਾਨਾ॥੬॥
ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ॥ ਸਬਦੁ ਵੀਚਾਰੈ ਚੂਕਸਿ ਸੋਗਾ॥
ਊਜਲੁ ਸਾਚੁ ਸੁ ਸਬਦੁ ਹੋਇ॥ ਜੋਗੀ ਜੁਗਤਿ ਵੀਚਾਰੇ ਸੋਇ॥੭॥
ਤੁਝ ਪਹਿ ਨਉ ਨਿਧਿ ਤੂ ਕਰਣੈ ਜੋਗੁ॥ ਥਾਪਿ ਉਥਾਪੇ ਕਰੇ ਸੁ ਹੋਗੁ॥
ਜਤੁ ਸਤੁ ਸੰਜਮੁ ਸਚੁ ਸੁਚੀਤੁ॥ ਨਾਨਕ ਜੋਗੀ ਤ੍ਰਿਭਵਣ ਮੀਤੁ॥੮॥੨॥[1]

*ਰਾਮਕਲੀ ਅਸਟਪਦੀਆ॥*

ਲੋਕਾਂ ਨੂੰ ਤਿਆਗ ਦਾ ਉਪਦੇਸ਼ ਕਰਦੇ ਹਨ ਅਤੇ ਆਪ ਮਠ ਬਣਾਂਦੇ ਹਨ। ਆਪਣਾ ਆਸਨ (ਘਰ) ਤਿਆਗ ਉਹ ਸੱਚ ਕਿਥੋਂ ਲੱਭਣਗੇ। ਮਮਤਾ, ਮੋਹ ਅਤੇ ਤੀਵੀਆਂ ਨਾਲ ਪਿਆਰ ਕਰਦੇ ਹਨ। ਨਾ ਉਹ ਅਵਧੂਤ ਹਨ ਨਾ ਗ੍ਰਹਿਸਤੀ। ਦੁਬਿਧਾ ਦਾ ਦੁਖ ਦੂਰ ਕਰਨ ਲਈ ਆਪਣੇ ਆਸਨ ਤੇ ਟਿਕੇ ਰਹੋ। ਹੇ ਜੋਗੀ! ਘਰ ਘਰ ਮੰਗਦਿਆਂ ਤੈਨੂੰ ਸ਼ਰਮ ਨਹੀਂ ਆਉਂਦੀ। ਤੂੰ ਗਿਆਨ ਦੇ ਗੀਤ ਗਾਉਂਦਾ ਹੈ, ਪਰ ਆਪਣੇ ਅਸਲੇ ਨੂੰ ਨਹੀਂ ਜਾਣਦਾ, ਤੇਰਾ ਦੁਖ ਕਿਸ ਤਰ੍ਹਾਂ ਦੂਰ ਹੋਵੇਗਾ? ਜੇ ਤੂੰ ਮਨ ਵਿਚ ਪ੍ਰੇਮ ਧਾਰ ਗੁਰੂ

1. ਆਦਿ ਗ੍ਰੰਥ, ਪੰਨਾ 903

ਦੇ ਸਬਦ ਵਿਚ ਲਗ ਜਾਏਂ ਤਾਂ ਤੈਨੂੰ ਭਿੱਖਿਆ ਉੱਤਮ ਵਿਚਾਰਾਂ ਦੀ ਸਹਿਜੇ ਹੀ ਖਾਣ ਨੂੰ ਮਿਲ ਜਾਏਗੀ। ਜੋ ਵਿਭੂਤ ਮਲ ਕੇ ਪਖੰਡ ਕਰਦੇ ਹਨ ਮਾਇਆ ਦੇ ਮੋਹ ਕਾਰਨ ਜਮ ਉਨ੍ਹਾਂ ਨੂੰ ਸਜ਼ਾ ਦੇਵੇਗਾ। ਖਿੰਡੇ ਹੋਏ ਮਨ ਰੂਪੀ ਖਪਰ ਵਿਚ ਪ੍ਰੇਮ ਰੂਪ ਭਿੱਛਿਆ ਨਹੀਂ ਠਹਿਰਦੀ। ਆਪਣੇ ਕਰਮਾਂ ਦਾ ਬੱਧਾ ਤੂੰ ਜੰਮਦਾ ਮਰਦਾ ਰਹੇਗਾ। ਆਪਣੇ ਆਪ ਨੂੰ ਜਤੀ ਅਖਵਾਉਂਦੇ ਹਨ, ਪਰ ਬਿੰਦ ਦੀ ਸੰਭਾਲ ਨਹੀਂ ਕਰ ਸਕਦੇ। ਮਾਈ ਕਹਿ ਕੇ ਭਿੱਖਿਆ ਮੰਗਦੇ ਹਨ, ਪਰ ਕਾਮ ਪੂਰਿਤ ਤੱਕਣੀ ਨਾਲ ਉਨ੍ਹਾਂ ਨੂੰ ਪ੍ਰਾਪਤ ਕਰਨਾ ਚਾਹੁੰਦੇ ਹਨ। ਦਇਆ ਹੀਨ! ਅੰਦਰਲਾ ਚਾਨਣ ਹੈ ਨਹੀਂ। ਸਿਰ ਤੋਂ ਪੈਰ ਤੀਕ ਸੰਸਾਰਿਕ ਵਾਸ਼ਨਾਵਾਂ ਵਿਚ ਡੁੱਬੇ ਹੋਏ ਹਨ। ਗੋਦੜੀ ਬਹੁਤ ਲੀਰਾਂ ਦੀ ਬਣਾ ਪਹਿਨਦੇ ਹਨ, ਭੇਖ ਦੀ ਨਿਸ਼ਾਨੀ। ਪਰ ਨਟ ਵਾਂਗ ਆਪਣਾ ਸਵਾਂਗ ਪੂਰਾ ਕਰ ਰਹੇ ਹਨ। ਅੰਦਰ ਚਿੰਤਾ ਦੀ ਅੱਗ ਬਹੁਤ ਸਾੜ ਰਹੀ ਹੈ। ਚੰਗੇ ਕਰਮਾਂ ਬਿਨਾਂ ਕਿਸ ਤਰ੍ਹਾਂ ਸਾਗਰ ਤਰਨਗੇ? ਬਲੌਰ ਦੀਆਂ ਮੁੰਦਰਾਂ ਕੰਨ ਵਿਚ ਪਾ ਲਈਆਂ ਹਨ। ਪਰੰਤੂ ਯਥਾਰਥ ਗਿਆਨ ਬਿਨਾਂ ਮੁਕਤੀ ਨਹੀਂ ਮਿਲਣੀ। ਖਾਣ ਅਤੇ ਕਾਮ ਦੇ ਭੋਗ ਦੇ ਰਸ ਵਿਚ ਫਸੇ ਹੋਏ ਪਸ਼ੂ ਹਨ। ਇਹ ਬਦਨਾਮੀ ਹੁਣ ਲਥ ਨਹੀਂ ਸਕਦੀ! ਸਾਰੇ ਮਨੁਖ ਤਿੰਨਾਂ ਗੁਣਾਂ ਦੇ ਵਸ ਵਿਚ ਹਨ ਅਤੇ ਜੋਗੀ ਵੀ। ਦੁਖ ਤਾਂ ਸ਼ਬਦ ਦੇ ਵਿਚਾਰ ਨਾਲ ਦੂਰ ਹੋਵੇਗਾ ਜੋ ਸੱਚੇ ਸ਼ਬਦ ਦੁਆਰਾ ਨਿਰਮਲ ਹੋ ਜਾਏਗਾ। ਉਹੋ ਹੀ ਅਸਲੀ ਜੋਗ ਦੀ ਜੁਗਤੀ ਵਿਚਾਰ ਸਕੇਗਾ। ਤੇਰੇ ਪਾਸ ਸਭ ਬਰਕਤਾਂ ਹਨ। ਤੂੰ ਸਭ ਕੁਝ ਕਰਨ ਜੋਗ ਹੈ। ਬਣਾ ਕੇ ਡੇਗ ਸਕਦਾ ਹੈ। ਜੋ ਤੂੰ ਕਰਦਾ ਹੈ ਉਹੀ ਵਾਪਰਦਾ ਹੈ। ਜਦੋਂ ਉਹ ਸੱਚ ਚਿਤ ਵਿਚ ਹੋਵੇ ਸਾਰੇ ਜਪ ਤਪ ਅਤੇ ਸੰਜਮ ਹੋਏ ਸਮਝੋ। ਨਾਨਕ ਅਜੇਹਾ ਜੋਗੀ ਤਿੰਨਾਂ ਲੋਕਾਂ ਦਾ ਮਿੱਤਰ ਹੈ।

**ਇਕਿ ਬਨ ਮਹਿ ਬੈਸਹਿ ਡੂਗਰਿ ਅਸਥਾਨੁ॥ ਨਾਮੁ ਬਿਸਾਰਿ ਪਚਹਿ ਅਭਿਮਾਨੁ॥**
**ਨਾਮ ਬਿਨਾ ਕਿਆ ਗਿਆਨ ਧਿਆਨੁ॥ ਗੁਰਮੁਖਿ ਪਾਵਹਿ ਦਰਗਹਿ ਮਾਨੁ॥੩॥**
**ਹਠੁ ਅਹੰਗਾਰੁ ਕਰੈ ਨਹੀ ਪਾਵੈ॥ ਪਾਠ ਪੜੈ ਲੇ ਲੋਕ ਸੁਣਾਵੈ॥**
**ਤੀਰਥਿ ਭਰਮਸਿ ਬਿਆਧਿ ਨ ਜਾਵੈ॥ ਨਾਮ ਬਿਨਾ ਕੈਸੇ ਸੁਖੁ ਪਾਵੈ॥੪॥**
**ਜਤਨ ਕਰੈ ਬਿੰਦੁ ਕਿਵੈ ਨ ਰਹਾਈ॥ ਮਨੂਆ ਡੋਲੈ ਨਰਕੇ ਪਾਈ॥**
**ਜਮ ਪੁਰਿ ਬਾਧੋ ਲਹੈ ਸਜਾਈ॥ ਬਿਨੁ ਨਾਵੈ ਜੀਉ ਜਲਿ ਬਲਿ ਜਾਈ॥੫॥**
**ਸਿਧ ਸਾਧਿਕ ਕੇਤੇ ਮੁਨਿ ਦੇਵਾ॥ ਹਠਿ ਨਿਗ੍ਰਹਿ ਨ ਤ੍ਰਿਪਤਾਵਹਿ ਭੇਵਾ॥**
**ਸਬਦੁ ਵੀਚਾਰਿ ਗਹਹਿ ਗੁਰ ਸੇਵਾ॥ ਮਨਿ ਤਨਿ ਨਿਰਮਲ ਅਭਿਮਾਨ ਅਭੇਵਾ॥੬॥**
**ਕਰਮਿ ਮਿਲੈ ਪਾਵੈ ਸਚੁ ਨਾਉ॥ ਤੁਮ ਸਰਣਾਗਤਿ ਰਹਉ ਸੁਭਾਉ॥**
**ਤੁਮ ਤੇ ਉਪਜਿਓ ਭਗਤੀ ਭਾਉ॥ ਜਪੁ ਜਾਪਉ ਗੁਰਮੁਖਿ ਹਰਿ ਨਾਉ॥੭॥**
**ਹਉਮੈ ਗਰਬੁ ਜਾਇ ਮਨ ਭੀਨੈ॥ ਝੂਠਿ ਨ ਪਾਵਸਿ ਪਾਖੰਡਿ ਕੀਨੈ॥**
**ਬਿਨੁ ਗੁਰ ਸਬਦ ਨਹੀ ਘਰੁ ਬਾਰੁ॥ ਨਾਨਕ ਗੁਰਮੁਖਿ ਤਤੁ ਬੀਚਾਰੁ॥੮॥੬॥**[1]
***ਰਾਮਕਲੀ ਅਸਟਪਦੀਆ॥***

ਕਈ ਪਹਾੜੀ ਥਾਂ ਦੇ ਵਣ ਵਿਚ ਜਾ ਬੈਠਦੇ ਹਨ। ਨਾਮ ਭੁਲਾ ਕੇ ਹੰਕਾਰ ਵਿਚ ਫਸ ਜਾਂਦੇ ਹਨ। ਬਿਨਾਂ ਨਾਮ ਦੇ ਗਿਆਨ ਅਤੇ ਧਿਆਨ ਦਾ ਕੀ ਲਾਭ? ਗੁਰਮੁਖਾਂ ਨੂੰ ਦਰਗਾਹ

1. ਆਦਿ ਗ੍ਰੰਥ, ਪੰਨੇ 905-906

ਵਿਚ ਮਾਣ ਮਿਲਦਾ ਹੈ। ਹਠ ਅਤੇ ਹੰਕਾਰ ਰਾਹੀਂ ਪਰਮਾਤਮਾ ਨਹੀਂ ਮਿਲਦਾ। ਭਾਵੇਂ ਧਰਮ ਪੁਸਤਕਾਂ ਆਪ ਪੜ੍ਹੇ ਜਾਂ ਲੋਕਾਂ ਨੂੰ ਸੁਣਾਵੇ। ਤੀਰਥਾਂ ਦੇ ਫਿਰਨ ਨਾਲ ਮਨ ਦੇ ਰੋਗ ਦੂਰ ਨਹੀਂ ਹੁੰਦੇ। ਨਾਮ ਬਿਨਾਂ ਸੁਖ ਕਿਵੇਂ ਮਿਲ ਸਕਦਾ ਹੈ? ਜਤਨ ਕਰਦਾ ਹੈ ਪਰ ਜਤ ਕਿਸੇ ਤਰ੍ਹਾਂ ਕਾਇਮ ਨਹੀਂ ਰਖ ਸਕਦਾ। ਮਨ ਤਾਂ ਡੋਲਦਾ ਰਹਿੰਦਾ ਹੈ ਉਹ ਨਰਕ ਨੂੰ ਜਾਏਗਾ। ਜਮਪੁਰੀ ਵਿਚ ਉਸ ਨੂੰ ਬੰਨ੍ਹ ਕੇ ਸਜ਼ਾ ਦੇਣਗੇ। ਨਾਮ ਬਿਨਾਂ ਜੀਵਆਤਮਾ ਸੜਦੀ ਹੀ ਰਹਿੰਦੀ ਹੈ। ਸਿੱਧ, ਸਾਧਿਕ ਅਤੇ ਪਤਵੰਤੇ ਮੁਨੀ ਹਠ ਰਾਹੀਂ ਆਪਾ ਵਸ ਕਰਨਾ ਲੋੜਦੇ ਹਨ, ਪਰ ਤ੍ਰਿਪਤੀ ਨਹੀਂ ਹੁੰਦੀ। ਜੋ ਸ਼ਬਦ ਦਾ ਵਿਚਾਰ ਕਰ ਕੇ ਗੁਰੂ ਦੀ ਸੇਵਾ ਵਿਚ ਤਤਪਰ ਹੋ ਜਾਂਦੇ ਹਨ, ਉਨ੍ਹਾਂ ਦਾ ਹੰਕਾਰ ਦੂਰ ਹੋ ਕੇ ਮਨ ਅਤੇ ਤਨ ਨਿਰਮਲ ਹੋ ਜਾਂਦਾ ਹੈ। ਜਿਨ੍ਹਾਂ ਤੇ ਤੇਰੀ ਮਿਹਰ ਹੁੰਦੀ ਹੈ ਉਨ੍ਹਾਂ ਨੂੰ ਨਾਮ ਮਿਲਦਾ ਹੈ। ਉਹ ਪ੍ਰੇਮ ਨਾਲ ਤੇਰੀ ਓਟ ਵਿਚ ਰਹਿੰਦੇ ਹਨ। ਪ੍ਰੇਮਾ ਭਗਤੀ ਤੈਥੋਂ ਉਪਜਦੀ ਹੈ ਜਦੋਂ ਗੁਰੂ ਦੁਆਰਾ ਨਾਮ ਜਪੀਦਾ ਹੈ। ਜਦੋਂ ਮਨ ਨਾਮ ਵਿਚ ਲੀਨ ਹੋ ਜਾਏ ਤਾਂ ਹਉਮੈਂ ਦਾ ਹੰਕਾਰ ਨਾਸ ਹੋ ਜਾਂਦਾ ਹੈ। ਇਹ ਹਾਲਤ ਝੂਠੇ ਪਖੰਡ ਕਰਨ ਨਾਲ ਨਹੀਂ ਮਿਲਦੀ। ਗੁਰ ਸ਼ਬਦ ਬਿਨਾਂ ਆਪਣਾ ਘਰ ਨਹੀਂ ਲਭਦਾ। ਨਾਨਕ! ਗੁਰਮੁਖਾਂ ਦੇ ਵਿਚਾਰ ਦਾ ਇਸ ਸਾਰ ਹੈ।

**ਹਿੰਦੂ ਕੈ ਘਰਿ ਹਿੰਦੂ ਆਵੈ॥ ਸੂਤੁ ਜਨੇਊ ਪੜਿ ਗਲਿ ਪਾਵੈ॥**
**ਸੂਤੁ ਪਾਇ ਕਰੇ ਬੁਰਿਆਈ॥ ਨਾਤਾ ਧੋਤਾ ਥਾਇ ਨ ਪਾਈ॥**
**ਮੁਸਲਮਾਨੁ ਕਰੇ ਵਡਿਆਈ॥ ਵਿਣੁ ਗੁਰ ਪੀਰੈ ਕੋ ਥਾਇ ਨ ਪਾਈ॥**
**ਰਾਹੁ ਦਸਾਇ ਓਥੈ ਕੋ ਜਾਇ॥ ਕਰਣੀ ਬਾਝਹੁ ਭਿਸਤਿ ਨ ਪਾਇ॥**
**ਜੋਗੀ ਕੈ ਘਰਿ ਜੁਗਤਿ ਦਸਾਈ॥ ਤਿਤੁ ਕਾਰਣਿ ਕਨਿ ਮੁੰਦ੍ਰਾ ਪਾਈ।**
**ਮੁੰਦ੍ਰਾ ਪਾਇ ਫਿਰੈ ਸੰਸਾਰਿ॥ ਜਿਥੈ ਕਿਥੈ ਸਿਰਜਣਹਾਰੁ॥**
**ਜੇਤੇ ਜੀਅ ਤੇਤੇ ਵਾਟਾਊ ॥ ਚੀਰੀ ਆਈ ਢਿਲ ਨ ਕਾਊ॥**
**ਏਥੈ ਜਾਣੈ ਸੁ ਜਾਇ ਸਿਞਾਣੈ॥ ਹੋਰੁ ਫਕੜੁ ਹਿੰਦੂ ਮੁਸਲਮਾਣੈ॥**
**ਸਭਨਾ ਕਾ ਦਰਿ ਲੇਖਾ ਹੋਇ॥ ਕਰਣੀ ਬਾਝਹੁ ਤਰੈ ਨ ਕੋਇ॥**
**ਸਚੋ ਸਚੁ ਵਖਾਣੈ ਕੋਇ॥ ਨਾਨਕ ਅਗੈ ਪੁਛ ਨ ਹੋਇ॥**[1]

***ਵਾਰ ਰਾਮਕਲੀ ਪਉੜੀ ੧੧ ਸਲੋਕ॥***

ਜਦੋਂ ਕੋਈ ਹਿੰਦੂ, ਹਿੰਦੂ ਧਰਮ ਗ੍ਰਹਿਣ ਕਰਨ ਲਈ ਆਉਂਦਾ ਹੈ ਤਾਂ ਮੰਤ੍ਰ ਪੜ੍ਹ ਕੇ ਸੂਤਰ ਦਾ ਜਨੇਊ ਉਸ ਦੇ ਗਲ ਵਿਚ ਪਾ ਦਿੰਦੇ ਹਨ। ਪਰ ਜੇ ਉਹ ਜਨੇਊ ਪਾ ਕੇ ਬੁਰੇ ਕੰਮ ਕਰਦਾ ਹੈ ਤਾਂ ਉਸ ਦੇ ਇਸ਼ਨਾਨਾਂ ਦਾ ਕੁਝ ਲਾਭ ਨਹੀਂ ਹੋਣਾ। ਮੁਸਲਮਾਨ ਆਪਣੇ ਧਰਮ ਦੀ ਵਡਿਆਈ ਕਰਦਾ ਹੈ। ਆਖਦਾ ਹੈ ਬਿਨਾਂ ਵਡੇ ਪੀਰ (ਮੁਹੰਮਦ ਸਾਹਿਬ) ਤੇ ਈਮਾਨ ਲਿਆਉਣ ਦੇ ਦਰਗਾਹ ਵਿਚ ਥਾਂ ਨਹੀਂ ਮਿਲਦੀ। ਪਰ ਜੋ ਰਾਹ ਪੈਗੰਬਰ ਨੇ ਦੱਸਿਆ ਹੈ ਉਸ ਤੇ ਕੋਈ ਵਿਰਲਾ ਹੀ ਤੁਰਦਾ ਹੈ। ਬਿਨਾਂ ਨੇਕ ਅਮਲਾਂ ਦੇ ਬਹਿਸ਼ਤ ਕਿਸੇ ਨੂੰ ਨਹੀਂ ਮਿਲਣੀ। ਜੋਗੀਆਂ ਦੇ ਪੰਥ ਵਿਚ ਗਿਆਂ ਇਹ ਜੁਗਤੀ ਦੱਸੀ ਜਾਂਦੀ ਹੈ ਅਤੇ ਉਸੇ ਲਈ ਕੰਨਾਂ ਵਿਚ ਮੁੰਦਰਾਂ ਪਾਉਂਦੇ ਹਨ, ਕਿ ਮੁੰਦਰਾਂ ਪਾ ਕੇ

1. ਆਦਿ ਗ੍ਰੰਥ, ਪੰਨੇ 951-952

(ਤੀਰਥ ਪਰਸਨ ਲਈ) ਸੰਸਾਰ ਵਿਚ ਫਿਰੋ। ਉਹ ਇਹ ਭੁੱਲ ਜਾਂਦੇ ਹਨ ਕਿ ਪਰਮਾਤਮਾ ਤਾਂ ਹਰ ਥਾਂ ਮੌਜੂਦ ਹੈ। ਸਾਰੇ ਜੀਵ ਮੁਸਾਫਿਰ ਹਨ। ਪਰਵਾਨਾ ਆਇਆ ਤਾਂ ਤੁਰਨ ਵਿਚ ਕੋਈ ਢਿਲ ਨਹੀਂ ਹੋਣੀ। ਜੋ ਇਥੇ ਪਰਮਾਤਮਾ ਨੂੰ ਜਾਣ ਲੈਂਦਾ ਹੈ ਉਹ ਮਰਨ ਮਗਰੋਂ ਵੀ ਪਛਾਣੇਗਾ। ਨਹੀਂ ਤਾਂ ਹਿੰਦੂ ਜਾਂ ਮੁਸਲਮਾਨ ਹੋਣ ਦੀ ਲਾਫ਼ ਮਾਰਨੀ ਬੇਅਰਥ ਹੈ। ਸਭ ਦੇ ਕਰਮਾਂ ਦਾ ਉਸ ਦੇ ਦਰ ਤੇ ਲੇਖਾ ਹੋਵੇਗਾ। ਸ਼ੁਭ ਅਮਲਾਂ ਬਾਝੋਂ ਕਿਸੇ ਨੇ ਮੁਕਤ ਨਹੀਂ ਹੋਣਾ। (ਸਚੇ ਸਚ) ਨਿਰੰਕਾਰ ਦਾ ਨਾਮ ਕੋਈ ਹੀ ਲੈਂਦਾ ਹੈ। ਨਾਨਕ! ਉਸ ਤੋਂ ਅਗੇ ਜਾ ਕੇ ਕੋਈ ਪੁੱਛ ਨਹੀਂ ਹੋਣੀ।

**ਕੁਬੁਧਿ ਡੂਮਣੀ ਕੁਦਇਆ ਕਸਾਇਣਿ**
**ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥**
**ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ॥**
**ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ॥**
**ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ॥**[1]

***ਵਾਰ ਸਿਰੀ ਰਾਗੁ ਪਉੜੀ ੨੦ ਸਲੋਕ॥***

ਖੋਟੀ ਮਤ ਡੂਮਣੀ ਹੈ। ਬੇਰਹਿਮੀ ਕਸਾਇਣ ਹੈ। ਪਰਾਈ ਨਿੰਦਾ ਸਾਡੇ ਅੰਦਰ ਚੂਹੜੀ ਹੈ। ਆਤਮਾ ਕ੍ਰੋਧ ਰੂਪੀ ਚੰਡਾਲੀ ਨੇ ਠਗੀ ਹੋਈ ਹੈ। (ਸੁੱਚਾ ਚੌਕਾ ਬਣਾਨ ਲਈ) ਕਾਰਾਂ ਕਢਣ ਦਾ ਕੀ ਲਾਭ ਜਦੋਂ ਇਹ ਚਾਰੇ ਨਾਲ ਬੈਠੀਆਂ ਹਨ। ਸੱਚ ਦਾ ਸੰਜਮ ਧਾਰਨ ਕਰੋ। ਸ਼ੁਭ ਕਰਮਾਂ ਦੀਆਂ ਕਾਰਾਂ ਖਿੱਚੋ। ਨਾਮ ਦਾ ਜਾਪ ਇਸ਼ਨਾਨ ਹੋਵੇ ਅਤੇ ਲੋਕਾਂ ਨੂੰ ਪਾਪਾਂ ਦੀ ਸਿੱਖਿਆ ਨਾ ਦਿਉ। ਤਾਂ ਨਾਨਕ! ਅੱਗੇ ਜਾ ਕੇ ਤੁਸੀਂ ਉੱਤਮ ਗਿਣੇ ਜਾਓਗੇ।

**ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥**
**ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ॥੨॥**[2]

***ਵਾਰ ਆਸਾ ਪਉੜੀ ੧੭॥***

ਜੋ ਸਰੀਰ ਨੂੰ ਧੋ ਕੇ ਬੈਠ ਜਾਂਦੇ ਹਨ ਉਹ ਸੁੱਚੇ ਆਖਣ ਜੋਗ ਨਹੀਂ। ਨਾਨਕ ! ਸੁਚੇ ਉਹ ਹਨ ਜਿਨ੍ਹਾਂ ਦੇ ਮਨ ਵਿਚ ਉਸ ਪਰਮਾਤਮਾ ਦਾ ਵਾਸ ਹੈ।

**ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥**
**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥**
**ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ॥**
**ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ॥੧॥**[3]

***ਵਾਰ ਮਾਝ ਪਉੜੀ ੬ ਸਲੋਕ॥***

---

1. ਆਦਿ ਗ੍ਰੰਥ, ਪੰਨਾ 91
2. ਆਦਿ ਗ੍ਰੰਥ, ਪੰਨਾ 472
3 ਆਦਿ ਗ੍ਰੰਥ, ਪੰਨਾ 140

ਜੇ ਕਪੜੇ ਨੂੰ ਲਹੂ ਲਗ ਜਾਵੇ ਤਾ ਉਹ ਵਸਤਰ ਅਪਵਿੱਤਰ ਗਿਣਿਆ ਜਾਂਦਾ ਹੈ। ਤਾਂ ਦੱਸੋ ਜੋ ਮਨੁੱਖਾਂ ਦੀ ਰਤ ਪੀਂਦੇ ਹਨ ਉਨ੍ਹਾਂ ਦੇ ਦਿਲ ਕਿਸ ਤਰ੍ਹਾਂ ਪਾਕ ਹੋ ਸਕਦੇ ਹਨ ਨਾਨਕ ! ਰੱਬ ਦਾ ਨਾਮ ਮੂੰਹੋਂ ਤਦੋਂ ਲਓ ਜਦੋਂ ਦਿਲ ਸਾਫ਼ ਹੋਵੇ। ਨਹੀਂ ਤਾਂ ਇਹ ਲੋਕਾਂ ਨੂੰ ਠੱਗਣ ਲਈ ਇਕ ਪਾਜ ਹੈ। ਤੁਸੀਂ ਝੂਠੇ ਕਰਮ ਕਰ ਰਹੇ ਹੋ।

## ਮਨਿ ਜੀਤੈ ਜਗੁ ਜੀਤੁ

ਮਨੁ ਮੈਗਲੁ ਸਾਕਤੁ ਦੇਵਾਨਾ।। ਬਨ ਖੰਡਿ ਮਾਇਆ ਮੋਹਿ ਹੈਰਾਨਾ।।
ਇਤ ਉਤ ਜਾਹਿ ਕਾਲ ਕੇ ਚਾਪੇ।। ਗੁਰਮੁਖਿ ਖੋਜਿ ਲਹੈ ਘਰੁ ਆਪੇ।।੧।।
ਬਿਨੁ ਗੁਰ ਸਬਦੈ ਮਨੁ ਨਹੀ ਠਉਰਾ।।
ਸਿਮਰਹੁ ਰਾਮ ਨਾਮੁ ਅਤਿ ਨਿਰਮਲੁ ਅਵਰ ਤਿਆਗਹੁ ਹਉਮੈ ਕਉਰਾ।।੧।। ਰਹਾਉ।।
ਇਹੁ ਮਨੁ ਮੁਗਧੁ ਕਹਹੁ ਕਿਉ ਰਹਸੀ।। ਬਿਨੁ ਸਮਝੇ ਜਮ ਕਾ ਦੁਖੁ ਸਹਸੀ।।
ਆਪੇ ਬਖਸੇ ਸਤਿਗੁਰੁ ਮੇਲੈ।। ਕਾਲੁ ਕੰਟਕੁ ਮਾਰੇ ਸਚੁ ਪੇਲੈ।।੨।।
ਇਹੁ ਮਨੁ ਕਰਮਾ ਇਹੁ ਮਨੁ ਧਰਮਾ।। ਇਹੁ ਮਨੁ ਪੰਚ ਤਤੁ ਤੇ ਜਨਮਾ।।
ਸਾਕਤੁ ਲੋਭੀ ਇਹੁ ਮਨੁ ਮੂੜਾ।। ਗੁਰਮੁਖਿ ਨਾਮੁ ਜਪੈ ਮਨੁ ਰੂੜਾ।।੩।।
ਗੁਰਮੁਖਿ ਮਨੁ ਅਸਥਾਨੇ ਸੋਈ।। ਗੁਰਮੁਖਿ ਤ੍ਰਿਭਵਣਿ ਸੋਝੀ ਹੋਈ।।
ਇਹੁ ਮਨੁ ਜੋਗੀ ਭੋਗੀ ਤਪੁ ਤਾਪੈ।। ਗੁਰਮੁਖਿ ਚੀਨੈ ਹਰਿ ਪ੍ਰਭੁ ਆਪੈ।।੪।।
ਮਨੁ ਬੈਰਾਗੀ ਹਉਮੈ ਤਿਆਗੀ।। ਘਟਿ ਘਟਿ ਮਨਸਾ ਦੁਬਿਧਾ ਲਾਗੀ।।
ਰਾਮ ਰਸਾਇਣੁ ਗੁਰਮੁਖਿ ਚਾਖੈ।। ਦਰਿ ਘਰਿ ਮਹਲੀ ਹਰਿ ਪਤਿ ਰਾਖੈ।।੫।।
ਇਹੁ ਮਨੁ ਰਾਜਾ ਸੂਰ ਸੰਗ੍ਰਾਮਿ।। ਇਹੁ ਮਨੁ ਨਿਰਭਉ ਗੁਰਮੁਖਿ ਨਾਮਿ।।
ਮਾਰੇ ਪੰਚ ਅਪੁਨੈ ਵਸਿ ਕੀਏ।। ਹਉਮੈ ਗ੍ਰਾਸਿ ਇਕਤੁ ਥਾਇ ਕੀਏ।੬।।
ਗੁਰਮੁਖਿ ਰਾਗ ਸੁਆਦ ਅਨ ਤਿਆਗੇ।। ਗੁਰਮੁਖਿ ਇਹੁ ਮਨੁ ਭਗਤੀ ਜਾਗੇ।।
ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ।। ਆਤਮੁ ਚੀਨਿ ਭਏ ਨਿਰੰਕਾਰੀ।।੭।।
ਇਹੁ ਮਨੁ ਨਿਰਮਲੁ ਦਰਿ ਘਰਿ ਸੋਈ।। ਗੁਰਮੁਖਿ ਭਗਤਿ ਭਾਉ ਧੁਨਿ ਹੋਈ।।
ਅਹਿਨਿਸਿ ਹਰਿ ਜਸੁ ਗੁਰ ਪਰਸਾਦਿ।। ਘਟਿ ਘਟਿ ਸੋ ਪ੍ਰਭੁ ਆਦਿ ਜੁਗਾਦਿ।
ਰਾਮ ਰਸਾਇਣਿ ਇਹੁ ਮਨੁ ਮਾਤਾ।। ਸਰਬ ਰਸਾਇਣੁ ਗੁਰਮੁਖਿ ਜਾਤਾ।।
ਭਗਤਿ ਹੇਤ ਗੁਰ ਚਰਣ ਨਿਵਾਸਾ।। ਨਾਨਕ ਹਰਿ ਜਨ ਕੇ ਦਾਸਨਿ ਦਾਸਾ।।੮।।੮।।[1]

*ਆਸਾ ਅਸਟਪਦੀਆ।।*

ਪਾਪੀ ਮਨ ਮਸਤ ਹਾਥੀ ਦੀ ਨਿਆਈਂ ਹੈ। ਇਹ ਹੈਰਾਨ ਹੋਇਆ ਮਾਇਆ ਅਤੇ ਮੋਹ ਦੇ ਜੰਗਲ ਵਿਚ ਫਿਰ ਰਿਹਾ ਹੈ। ਕਾਲ ਦਾ ਧਕਿਆ ਇਧਰ ਉਧਰ ਟੱਕਰਾਂ ਮਾਰਦਾ ਹੈ। ਜਦੋਂ ਗੁਰਮੁਖ ਹੋ ਜਾਵੇ ਇਹ ਆਪੇ ਆਪਣਾ ਘਰ ਖੋਜ ਕੇ ਢੂੰਡ ਲੈਂਦਾ ਹੈ। ਬਿਨਾਂ ਗੁਰ ਸ਼ਬਦ ਦੇ ਇਹ ਮਨ ਟਿਕਦਾ ਨਹੀਂ। ਅਤੀ ਨਿਰਮਲ ਰਾਮ ਨਾਮ ਸਿਮਰੋ ਅਤੇ ਹਉਮੈਂ ਦੀ ਕੁੜਤਨ ਨੂੰ ਤਿਆਗ ਦਿਉ। ਦੱਸੋ ਤਾਂ ਕਿ ਇਹ ਮੂਰਖ ਮਨ ਕਿਸ ਤਰ੍ਹਾਂ ਇਕਾਗਰ ਹੋ ਜਾਏਗਾ ? ਇਹ ਸਿੱਖੇ ਬਿਨਾਂ ਇਸ ਨੂੰ ਮੌਤ ਦਾ ਡਰ ਸਹਾਰਨਾ ਪਵੇਗਾ।

1. ਆਦਿ ਗ੍ਰੰਥ, ਪੰਨੇ 415-416

ਆਪਣੀ ਬਖ਼ਸ਼ਿਸ਼ ਨਾਲ ਜਦੋਂ ਉਹ ਸਤਿਗੁਰੂ ਦਾ ਮੇਲ ਕਰਾਏਗਾ ਉਸ ਦੀ ਸੱਚੀ ਪ੍ਰੇਰਨਾ ਕਾਲ ਦਾ ਕੰਡਾ ਨਾਸ ਕਰ ਦੇਵੇਗੀ। ਭਾਵੇਂ ਇਹ ਮਨ ਕਰਮਾਂ ਦਾ ਫਲ ਹੈ ਕਿ ਇਹ ਮਨ ਪਾਪ ਅਤੇ ਲੋਭ ਦੇ ਵਸ ਵਿਚ ਹੈ। ਇਹ ਸੁੰਦਰ ਬਣ ਜਾਏਗਾ ਜਦੋਂ ਗੁਰਮੁਖ ਹੋ ਕੇ ਨਾਮ ਜਪੇਗਾ। ਗੁਰੂ ਸ਼ਬਦ ਦੁਆਰਾ ਇਹ ਮਨ ਆਪਣੀ ਥਾਂ ਲੱਭ ਲਵੇਗਾ ਅਤੇ ਤਿੰਨਾਂ ਲੋਕਾਂ ਦਾ ਗਿਆਨ ਇਸ ਨੂੰ ਹੋ ਜਾਏਗਾ। ਭਾਵੇਂ ਇਹ ਮਨ ਜੋਗੀ ਦਾ ਹੈ ਜੋ ਤਪ ਸਾਧ ਰਿਹਾ ਹੈ ਜਾਂ ਭੋਗੀ ਭਾਵ ਗ੍ਰਹਿਸਤੀ ਦਾ, ਗੁਰੂ ਦੁਆਰਾ ਇਸ ਨੂੰ ਆਪੇ ਦਾ ਅਤੇ ਪ੍ਰਭੂ ਦਾ ਗਿਆਨ ਹੋ ਜਾਏਗਾ। ਜਦੋ ਇਹ ਹਉਮੈਂ, ਤ੍ਰਿਸ਼ਨਾ ਅਤੇ ਦੁਚਿਤੀ, ਜੋ ਹਰ ਅੰਤਹਕਰਨੀ ਵਿਚ ਮੌਜੂਦ ਹਨ ਤਿਆਗ ਦੇਵੇਗਾ ਇਹ ਅਲੋਪ ਹੋ ਜਾਏਗਾ। ਗੁਰਮੁਖ ਰਾਮ ਰਸਾਇਣ ਚਖਦਾ ਹੈ ਅਤੇ ਹਰੀ ਉਸ ਦੀ ਪਤ ਇਥੇ ਅਤੇ ਅੱਗੇ ਰਖੇਗਾ। ਇਹ ਮਨ ਯੁੱਧ ਦਾ ਸੂਰਮਾ ਰਾਜਾ ਹੋ ਜਾਂਦਾ ਹੈ ਅਤੇ ਨਾਮ ਦੁਆਰਾ ਨਿਰਭੈ ਅਤੇ ਗੁਰਮੁਖ ਹੋ ਜਾਂਦਾ ਹੈ। ਪੰਜਾਂ ਨੂੰ ਜਿੱਤ ਕੇ ਆਪਣੇ ਵਸ ਕਰ ਲੈਂਦਾ ਹੈ, ਹਉਮੈ ਨੂੰ ਕਾਬੂ ਕਰ ਕੇ ਸਾਰਿਆਂ ਨੂੰ ਇਕੱਠਾ ਚਿਤ ਕਰ ਦਿੰਦਾ ਹੈ। ਗੁਰੂ ਦੁਆਰਾ ਹੋਰ ਮੋਹ ਅਤੇ ਸੁਆਦ ਤਿਆਗ ਕੇ ਇਹ ਮਨ ਭਗਤੀ ਵਿਚ ਸਾਵਧਾਨ ਹੁੰਦਾ ਹੈ। ਅਨਹਦ ਸ਼ਬਦ (ਨਾ ਨਾਸ ਹੋਣ ਵਾਲਾ ਉਪਦੇਸ਼) ਸੁਣ, ਵਿਚਾਰ ਅਤੇ ਮੰਨ ਕੇ ਇਹ ਆਪਣੀ ਆਪ ਪਛਾਣ ਕਰ ਕੇ ਨਿਰੰਕਾਰ ਦਾ ਭਗਤ ਹੋ ਜਾਂਦਾ ਹੈ। ਇਹ ਮਨ ਨਿਰਮਲ ਹੋ ਉਸ ਦਾ ਦਰ ਅਤੇ ਘਰ ਲੱਭਦਾ ਹੈ। ਗੁਰੂ ਦੁਆਰਾ ਇਸ ਦੀ ਧੁਨ ਪ੍ਰੇਮ ਭਗਤੀ ਵਿਚ ਲਗ ਜਾਂਦੀ ਹੈ। ਗੁਰੂ ਦੀ ਮਿਹਰ ਨਾਲ ਰਾਤ ਦਿਨ ਇਹ ਹਰੀ ਦਾ ਜਸ ਕਰਦਾ ਹੈ। ਹਰੀ ਜੋ ਮੁੱਢ ਤੋਂ ਹੈ, ਜੁਗਾਂ ਦੇ ਆਰੰਭ ਤੋਂ ਹੈ ਅਤੇ ਹਰ ਘਟ ਵਿਚ ਵਿਆਪਕ ਹੈ। ਨਾਮ ਦੀ ਰਸਾਇਣ ਚਖ ਇਹ ਮਨ ਮਸਤ ਹੋ ਗਿਆ ਹੈ। ਗੁਰੂ ਦੁਆਰਾ ਇਸ ਨੂੰ ਸਭ ਰੋਗਾਂ ਦੇ ਦਾਰੂ ਦਾ ਪਤਾ ਲਗਾ ਹੈ। ਭਗਤੀ ਦੀ ਪ੍ਰਾਪਤੀ ਲਈ ਇਹ ਗੁਰੂ ਚਰਨਾਂ ਵਿਚ ਰਹਿੰਦਾ ਹੈ ਅਤੇ ਨਾਨਕ ! ਹਰੀਜਨਾਂ ਦੇ ਦਾਸਾਂ ਦਾ ਦਾਸ ਹੋ ਜਾਂਦਾ ਹੈ।

**ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ॥**
**ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ॥**
**ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ॥**
**ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ॥**
**ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ॥**
**ਆਪਿ ਛਡਾਏ ਛੂਟੀਐ ਵਡਾ ਆਪਿ ਧਣੀ॥**
**ਗੁਰ ਪਰਸਾਦੀ ਛੂਟੀਐ ਕਿਰਪਾ ਆਪਿ ਕਰੇਇ॥**
**ਆਪਣੈ ਹਾਥਿ ਵਡਾਈਆ ਜੈ ਭਾਵੈ ਤੈ ਦੇਇ।੩੩॥**[1]

*ਰਾਮਕਲੀ ਦਖਣੀ, ਓਅੰਕਾਰੁ॥*

ਸਰੀਰ ਇਕ ਬਿਰਖ ਹੈ। ਉਸ ਤੇ ਮਨ ਇਕ ਪੰਛੀ ਬੈਠਾ ਹੈ। ਨਾਲ ਹੋਰ ਵੀ ਪੰਜ ਪੰਛੀ (ਪੰਜ ਗਿਆਨ ਇੰਦ੍ਰੇ)[2] ਹਨ। ਜੇ ਇਹ ਸਾਰੇ ਰਲ ਕੇ ਤਤੂ ਦਾ ਚੋਗ ਚੁਗਣ ਤਾਂ ਉਹ

---

1. ਆਦਿ ਗ੍ਰੰਥ, ਪੰਨਾ 934
2. ਦੋ ਅੱਖਾਂ, ਦੋ ਨਾਸਾਂ, ਦੋ ਕੰਨ, ਮੂੰਹ, ਗੁਦਾ ਅਤੇ ਲਿੰਗ

ਰਤਾ ਵੀ ਫਾਹੀ ਵਿਚ ਨਹੀਂ ਫਸਣਗੇ। ਜੇ ਇਹ ਛੇਤੀ-ਛੇਤੀ ਇਧਰ ਉਧਰ ਉੱਡ ਕੇ ਵਿਸ਼ਿਆਂ ਦੀ ਬਹੁਤ ਖਿਲਰੀ ਹੋਈ ਚੋਗ ਦੀ ਤੱਕ ਰਖਣ ਫਿਰ ਇਹ ਫਾਹੀ ਵਿਚ ਫਸ ਜਾਣਗੇ। ਇਨ੍ਹਾਂ ਦੇ ਪਰ ਵੀ ਟੁੱਟ ਜਾਣਗੇ। ਅਵਗੁਣ ਉਨ੍ਹਾਂ ਲਈ ਮੁਸੀਬਤ ਖੜੀ ਕਰ ਦੇਣਗੇ। ਹੁਣ ਬਿਨਾਂ ਪਰਮਾਤਮਾ ਦੇ ਕਿਵੇਂ ਛੁੱਟਣ। ਹਰੀ ਦੇ ਗੁਣ ਗਾਣੇ ਹੀ ਉਨ੍ਹਾਂ ਲਈ ਸਭ ਤੋਂ ਉੱਤਮ ਕਰਮ ਹੈ। ਉਹ ਜੋ ਆਪ ਵੱਡਾ ਮਾਲਿਕ ਹੈ ਜਦੋਂ ਆਪ ਸਹਾਇਤਾ ਕਰੇਗਾ ਤਦੋਂ ਹੀ ਛੁੱਟਣਗੇ। ਜਦੋਂ ਆਪ ਮਿਹਰ ਕਰੇਗਾ ਉਹ ਗੁਰੂ ਦੀ ਕਿਰਪਾ ਨਾਲ ਛੁਟ ਜਾਣਗੇ। ਸਭ ਬਰਕਤਾਂ ਉਸ ਦੇ ਆਪਣੇ ਹੱਥ ਵਿਚ ਹਨ। ਜਿਸ ਤੇ ਉਹ ਪ੍ਰਸੰਨ ਹੁੰਦਾ ਹੈ ਉਸ ਨੂੰ ਦਿੰਦਾ ਹੈ।

ਭੂਲੀ ਭੂਲੀ ਮੈ ਫਿਰੀ ਪਾਧਰੁ ਕਹੈ ਨ ਕੋਇ॥
ਪੂਛਹੁ ਜਾਇ ਸਿਆਣਿਆ ਦੁਖੁ ਕਾਟੈ ਮੇਰਾ ਕੋਇ॥
ਸਤਿਗੁਰੁ ਸਾਚਾ ਮਨਿ ਵਸੈ ਸਾਜਨੁ ਉਤ ਹੀ ਠਾਇ॥
ਨਾਨਕ ਮਨੁ ਤ੍ਰਿਪਤਾਸੀਐ ਸਿਫਤੀ ਸਾਚੈ ਨਾਇ॥[1]

***ਵਾਰ ਮਾਰੂ ਪਉੜੀ ੩ ਸਲੋਕ॥***

ਮੈਂ ਭੁੱਲੀ ਹੋਈ ਫਿਰਦੀ ਰਹੀ ਮੈਨੂੰ ਰਸਤਾ ਕੋਈ ਨਹੀਂ ਸੀ ਦੱਸਦਾ। ਮੈਂ ਸਿਆਣਿਆਂ ਨੂੰ ਪੁੱਛਦਾ ਰਿਹਾ ਅਤੇ ਬੇਨਤੀ ਕੀਤੀ ਕੋਈ ਮੇਰਾ ਦੁਖ ਦੂਰ ਕਰੋ। ਜਦੋਂ ਸੱਚੇ ਗੁਰੂ ਦਾ ਉਪਦੇਸ਼ ਮਨ ਵਿਚ ਵਸ ਜਾਏ ਉਸੇ ਥਾਂ ਭਾਵ ਅੰਦਰ ਹੀ ਸੱਜਣ ਦਾ ਮੇਲ ਹੋ ਜਾਂਦਾ ਹੈ। ਨਾਨਕ ! ਉਸ ਦੇ ਗੁਣ ਗਾਣ ਅਤੇ ਸੱਚੇ ਨਾਮ ਵਿਚ ਪ੍ਰੀਤ ਕਰਨ ਨਾਲ ਮਨ ਤ੍ਰਿਪਤ ਹੋ ਜਾਂਦਾ ਹੈ।

ਹੁਕਮਿ ਰਜਾਈ ਸਾਖਤੀ ਦਰਗਹ ਸਚੁ ਕਬੂਲੁ
ਸਾਹਿਬੁ ਲੇਖਾ ਮੰਗਸੀ ਦੁਨੀਆ ਦੇਖਿ ਨ ਭੂਲੁ॥
ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ॥
ਇਸਕ ਮੁਹਬਤਿ ਨਾਨਕਾ ਲੇਖਾ ਕਰਮੇ ਪਾਸਿ॥੧॥ਮ:੧॥
ਅਲਗਉ ਜੋਇ ਮਧੂਕੜਉ ਸਾਰੰਗ ਪਾਣਿ ਸਬਾਇ॥
ਹੀਰੈ ਹੀਰਾ ਬੇਧਿਆ ਨਾਨਕ ਕੰਠਿ ਸੁਭਾਇ॥੨॥[2]

***ਵਾਰ ਮਾਰੂ ਪਉੜੀ ੧੨ ਸਲੋਕ॥***

ਇਹ ਰਚਨਾ ਉਸ ਦੇ ਹੁਕਮ ਨਾਲ ਰਚੀ ਗਈ ਹੈ। ਦਰਗਾਹ ਵਿਚ ਸੱਚ ਹੀ ਪ੍ਰਵਾਨ ਹੋਵੇਗਾ। ਮਾਲਿਕ ਅਮਲਾਂ ਦਾ ਹਿਸਾਬ ਮੰਗੇਗਾ। ਸੰਸਾਰਿਕ ਵਿਸ਼ੇ ਵੇਖ ਕੇ ਭੁੱਲ ਨਾ ਜਾ। ਜੋ ਆਪਣੇ ਮਨ ਤੇ ਪਹਿਰਾ ਦੇਵੇ ਅਤੇ ਦਿਲ ਨੂੰ ਠੀਕ ਰਸਤੇ ਤੇ ਰਖੇ ਉਹੀ ਦਰਵੇਸ਼ ਹੈ। ਜਿਥੇ ਜਿਥੇ ਜੀਵ ਦਾ ਪਿਆਰ ਅਤੇ ਪ੍ਰੇਮ ਹੈ। ਨਾਨਕ ! ਸਭ ਦਾ ਲੇਖਾ ਨਿਰੰਕਾਰ ਪਾਸ ਹੈ। ਭੌਰੇ ਵਾਂਗ ਅਲੇਪ ਹੋ ਕੇ ਨਜ਼ਰ ਮਾਰ। ਤੈਨੂੰ ਸਭ ਥਾਂ ਪਰਮਾਤਮਾ ਦਿਸੇਗਾ।

---

1. ਆਦਿ ਗ੍ਰੰਥ, ਪੰਨਾ 1087
2. ਆਦਿ ਗ੍ਰੰਥ, ਪੰਨਾ 1090

ਨਾਮ ਰੂਪੀ ਹੀਰਾ ਮਨ ਰੂਪੀ ਹੀਰੇ ਨੂੰ ਵਿੰਨ੍ਹ ਦੇਵੇਗਾ। ਨਾਨਕ ! ਫਿਰ ਇਹ ਮਾਲਾ ਗਲ ਵਿਚ ਸੋਭੇਗੀ।

**ਭੋਲਤਣਿ ਭੈ ਮਨਿ ਵਸੈ ਹੇਕੈ ਪਾਧਰ ਹੀੜੁ॥**
**ਅਤਿ ਡਾਹਪਣਿ ਦੁਖੁ ਘਣੋ ਤੀਨੇ ਥਾਵ ਭਰੀੜੁ॥੧॥**[1]
***ਵਾਰ ਮਾਰੂ ਪਉੜੀ ੧੪ ਸਲੋਕ॥***

ਇਕੋ ਹੀ ਰਸਤਾ ਹੈ। ਨਿਰੰਕਾਰ ਦਾ ਭੈ ਤੇ ਭੋਲਾਪਨ ਮਨ ਵਿਚ ਵਸਾਉ। ਬਹੁਤੇ ਸਾੜੇ ਸੜਨ ਨਾਲ ਬਹੁਤ ਦੁਖ ਹੁੰਦਾ ਹੈ। ਵਿਚਾਰ, ਬੋਲ ਅਤੇ ਕਰਮ ਭ੍ਰਿਸ਼ਟ ਹੋ ਜਾਂਦੇ ਹਨ।

**ਅਜਰੁ ਜਰੈ ਤ ਨਉ ਕੁਲ ਬੰਧੁ॥ ਪੂਜੈ ਪ੍ਰਾਣ ਹੋਵੈ ਥਿਰੁ ਕੰਧੁ॥**
**ਕਹਾਂ ਤੇ ਆਇਆ ਕਹਾਂ ਏਹੁ ਜਾਣੁ॥ ਜੀਵਤ ਮਰਤ ਰਹੈ ਪਰਵਾਣੁ॥**
**ਹੁਕਮੈ ਬੂਝੈ ਤਤੁ ਪਛਾਣੈ॥ ਇਹੁ ਪਰਸਾਦੁ ਗੁਰੂ ਤੇ ਜਾਣੈ॥**
**ਹੋਂਦਾ ਫੜੀਅਗੁ ਨਾਨਕ ਜਾਣੁ॥ ਨਾ ਹਉ ਨਾ ਮੈ ਜੂਨੀ ਪਾਣੁ॥੨॥**[2]
***ਵਾਰ ਮਲਾਰ ਪਉੜੀ ੨੪ ਸਲੋਕ॥***

ਜਦੋਂ ਨਾਮ ਦੀ ਦਾਤ ਨੂੰ ਜੋ ਅਜਰ ਹੈ ਮਨੁੱਖ ਜਰ ਲੈਂਦਾ ਹੈ ਤਾਂ ਨੌ ਹੀ ਰਸਤੇ ਬੰਦ ਹੋ ਜਾਂਦੇ ਹਨ। ਭਾਵ ਇਨ੍ਹਾਂ ਰਾਹੀਂ ਫਿਰ ਵਿਸ਼ੇ ਵਾਸਨਾ ਨਹੀਂ ਉਪਜਦੀ। ਜਦੋਂ ਪਰਮਾਤਮਾ ਦੀ ਪੂਜਾ ਜਿੰਦ ਜਾਨ ਨਾਲ ਕਰਦਾ ਹੈ ਤਾਂ ਸਰੀਰ ਵੀ ਥਿਰ ਹੋ ਜਾਂਦਾ ਹੈ। ਉਹ ਇਹ ਨਹੀਂ ਸੋਚਦਾ। ਕਿਥੋਂ ਉਹ ਆਇਆ ਹੈ ਅਤੇ ਕਿਥੇ ਜਾਵੇਗਾ। ਜੀਵਨ ਵਿਚ ਅਤੇ ਮੌਤ ਮਗਰੋਂ ਉਹ ਕਬੂਲਿਆ ਹੋਇਆ ਹੈ। ਉਸ ਨੇ ਹੁਕਮ ਨੂੰ ਬੁਝ ਲਿਆ ਅਤੇ ਤੱਤ ਨੂੰ ਪਛਾਣ ਲਿਆ ਹੈ। ਇਹ ਦਾਤ ਉਸ ਨੂੰ ਗੁਰੂ ਦੀ ਮਿਹਰ ਦੁਆਰਾ ਮਿਲੀ ਹੈ। ਨਾਨਕ! ਉਹ ਫੜਿਆ ਜਾਏਗਾ ਜੋ ਸਮਝਦਾ ਹੈ "ਮੈਂ ਹਾਂ"। 'ਮੈਂ ਹੈ ਹੀ ਨਹੀਂ' ਇਸ ਲਈ ਆਵਾਗਵਨ ਵਿਚ ਨਹੀਂ ਭਟਕਾਂਗਾ।

---

1. ਆਦਿ ਗ੍ਰੰਥ, ਪੰਨੇ 1090-1091
2. ਆਦਿ ਗ੍ਰੰਥ, ਪੰਨਾ 1289

## ਝੂਠੇ ਆਗੂ

ਜਾ ਹਉ ਨਾਹੀ ਤਾ ਕਿਆ ਆਖਾ ਕਿਹੁ ਨਾਹੀ ਕਿਆ ਹੋਵਾ॥
ਕੀਤਾ ਕਰਣਾ ਕਹਿਆ ਕਥਨਾ ਭਰਿਆ ਭਰਿ ਭਰਿ ਧੋਵਾਂ॥
ਆਪਿ ਨ ਬੁਝਾ ਲੋਕ ਬੁਝਾਈ ਐਸਾ ਆਗੂ ਹੋਵਾਂ॥
ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ॥
ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ॥੨॥[1]

*ਵਾਰ ਮਾਝ ਪਉੜੀ ੬ ਸਲੋਕ॥*

ਜੇ ਮੇਰਾ ਕੋਈ ਆਤਮਿਕ ਜੀਵਨ ਹੀ ਨਹੀਂ ਤਾਂ ਦੂਜਿਆਂ ਨੂੰ ਕੀ ਆਖਾਂ। ਜਿਥੇ ਹੈ ਹੀ ਕੁਝ ਨਹੀਂ ਉਹ ਬਣ ਕੀ ਸਕਦਾ ਹੈ। ਅੱਗੇ ਕਰਣੀ ਤੇ ਕਥਨੀ ਦੁਆਰਾ ਆਪਣੇ ਆਪ ਨੂੰ ਪਾਪੀ ਬਣਾਇਆ ਅਤੇ ਹੁਣ ਫਿਰ ਕਰਕੇ ਅਤੇ ਕਹਿ ਕੇ ਆਪ ਨੂੰ ਦਾਗ਼ ਲਾ ਲਾ ਫਿਰ ਉਨ੍ਹਾਂ ਨੂੰ ਧੋਂਦਾ ਫਿਰਾਂ।

ਕੀ ਮੈਂ ਅਜੇਹਾ ਆਗੂ ਹੋਵਾਂ ਜੋ ਆਪ ਤਾਂ ਜਾਣਦਾ ਨਹੀਂ ਅਤੇ ਲੋਕਾਂ ਨੂੰ ਰਾਹ ਦੱਸਦਾ ਹੈ। ਨਾਨਕ! ਅੰਨ੍ਹਾ ਹੋ ਕੇ ਜੋ ਦੂਜਿਆਂ ਨੂੰ ਰਾਹ ਦੱਸਣ ਲੱਗ ਜਾਵੇ ਤਾਂ ਉਹ ਸਾਰੇ ਸਾਥ ਨੂੰ ਲੁਟਾ ਦੇਵੇਗਾ। ਅੱਗੇ ਜਾ ਕੇ ਉਸ ਨੂੰ ਮੂੰਹੋਂ ਮੂੰਹ ਪੈਣਗੀਆਂ। ਅਜਿਹੇ ਆਗੂ ਦਾ ਇਹ ਹਾਲ ਹੋਵੇਗਾ।

ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ॥
ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ॥
ਕਿਉ ਰਾਹਿ ਜਾਵੈ ਮਹਲੁ ਪਾਵੈ ਅੰਧ ਕੀ ਮਤਿ ਅੰਧਲੀ॥
ਵਿਣੁ ਨਾਮ ਹਰਿ ਕੇ ਕਛੁ ਨ ਸੂਝੈ ਅੰਧੁ ਬੂਡੌ ਧੰਧਲੀ॥
ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ॥
ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ॥੬॥੨॥੫॥[2]

*ਸੂਹੀ ਛੰਤ*

ਜੇ ਅੰਨ੍ਹਾ ਆਗੂ ਬਣ ਜਾਵੇ ਤਾਂ ਉਹ ਹੋਰਨਾਂ ਨੂੰ ਠੀਕ ਰਸਤਾ ਕਿਵੇਂ ਦੱਸ ਸਕੇਗਾ। ਤੁਛ ਬੁਧੀ ਕਾਰਨ ਆਪ ਤਾਂ ਠੱਗਿਆ ਜਾ ਰਿਹਾ ਹੈ ਉਹ ਰਸਤਾ ਕਿਸ ਤਰ੍ਹਾਂ ਲੱਭੇਗਾ। ਉਸ ਕਿਸ ਤਰ੍ਹਾਂ ਰਾਹ ਤੇ ਤੁਰ ਕੇ ਮੰਜ਼ਿਲ ਤੇ ਅਪੜੇਗਾ। ਅੰਨ੍ਹੇ ਦੀ ਮੱਤ ਨੇ ਅੰਨ੍ਹ ਹੀ ਖਿਲਾਰਨਾ ਹੈ। ਬਿਨਾਂ ਹਰੀ ਨਾਮ ਦੇ ਰਾਹ ਨਹੀਂ ਦਿਸਦਾ। ਅੰਨ੍ਹਾ ਤਾਂ ਦੁਨਿਆਵੀ ਧੰਦਿਆਂ ਵਿਚ ਹੀ ਡੁੱਬ ਜਾਏਗਾ। ਜਦੋਂ ਗੁਰੂ ਦੀ ਸਿੱਖਿਆ ਮਨ ਵਿਚ ਵਸ ਜਾਵੇ ਦਿਨ ਰਾਤ ਰਾਹ ਵਿਚ ਚਾਨਣ ਰਹਿੰਦਾ ਹੈ ਅਤੇ ਮਨ ਵਿਚ ਉਤਸਾਹ। ਹੱਥ ਜੋੜ ਕੇ ਗੁਰੂ ਪਾਸ ਬੇਨਤੀ ਕਰੋ। ਸੱਚਾ ਗੁਰੂ ਤੁਹਾਨੂੰ ਠੀਕ ਰਸਤੇ ਜਾਣ ਦੀ ਜਾਚ ਦੱਸੇਗਾ।

---

1. ਆਦਿ ਗ੍ਰੰਥ, ਪੰਨਾ 140
2. ਆਦਿ ਗ੍ਰੰਥ, ਪੰਨਾ 767

## ਮੂਰਤੀ ਪੂਜਾ

ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ॥ ਨਾਰਦਿ ਕਹਿਆ ਸਿ ਪੂਜ ਕਰਾਂਹੀ॥
ਅੰਧੇ ਗੁੰਗੇ ਅੰਧ ਅੰਧਾਰੁ॥ ਪਾਥਰੁ ਲੇ ਪੂਜਹਿ ਮੁਗਧ ਗਵਾਰ।
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ।੨॥[1]

*ਵਾਰ ਬਿਹਾਗੜਾ ਪਉੜੀ ੨੦ ਸਲੋਕ॥*

ਹਿੰਦੂ ਤਾਂ ਬਿਲਕੁਲ ਭੁੱਲੇ ਹੋਏ ਗ਼ਲਤ ਰਾਹ ਤੇ ਤੁਰ ਰਹੇ ਹਨ। ਜੋ ਨਾਰਦ ਨੇ ਕਿਹਾ ਉਹ ਮੂਰਤੀ ਪੂਜਾ ਕਰ ਰਹੇ ਹਨ। ਉਹ ਪੱਥਰਾਂ ਦੀ ਪੂਜਾ ਕਰਦੇ ਹਨ ਜੋ ਨਾ ਸੁਣ ਸਕਦੇ ਹਨ ਨਾ ਵੇਖ ਸਕਦੇ ਹਨ। ਉਹ ਗਹਿਰੇ ਅੰਨ੍ਹੇਰੇ ਵਿਚ ਹਨ ਅਤੇ ਅਗਿਆਨੀ ਮੂਰਖ ਹਨ। ਪੱਥਰ ਆਪ ਡੁਬ ਜਾਂਦੇ ਹਨ ਉਹ ਦੂਜਿਆਂ ਨੂੰ ਕਿਸ ਤਰ੍ਹਾਂ ਤਾਰ ਸਕਦੇ ਹਨ।

ਘਰਿ ਨਾਰਾਇਣੁ ਸਭਾ ਨਾਲਿ॥ ਪੂਜ ਕਰੇ ਰਖੈ ਨਾਵਾਲਿ॥
ਕੁੰਗੂ ਚੰਨਣੁ ਫੁਲ ਚੜਾਏ॥ ਪੈਰੀ ਪੈ ਪੈ ਬਹੁਤ ਮਨਾਏ॥
ਮਾਣੂਆ ਮੰਗਿ ਮੰਗਿ ਪੈਨੈ੍ ਖਾਇ॥ ਅੰਧੀ ਕੰਮੀ ਅੰਧ ਸਜਾਇ।
ਭੁਖਿਆ ਦੇਇ ਨ ਮਰਦਿਆ ਰਖੈ॥ ਅੰਧਾ ਝਗੜਾ ਅੰਧੀ ਸਥੈ।੧॥[2]

*ਵਾਰ ਸਾਰੰਗ ਪਉੜੀ ੯ ਸਲੋਕ॥*

ਘਰ ਵਿਚ ਨਾਰਾਇਣ ਦੀ ਮੂਰਤੀ ਹੈ, ਨਾਲ ਹੀ ਉਸ ਦੇ ਸਭਾ ਸਦਾਂ ਦੀਆਂ ਮੂਰਤੀਆਂ ਵੀ ਹਨ। ਉਨ੍ਹਾਂ ਨੂੰ ਇਸ਼ਨਾਨ ਕਰਾ ਕੇ ਉਨ੍ਹਾਂ ਦੀ ਪੂਜਾ ਕਰਦਾ ਹੈ। ਕੇਸਰ ਚੰਦਨ ਅਤੇ ਫੁੱਲ ਭੇਟਾ ਕਰਦਾ ਹੈ। ਪੈਰਾਂ ਤੇ ਡਿਗ ਕੇ ਉਨ੍ਹਾਂ ਨੂੰ ਪ੍ਰਸੰਨ ਕਰਨ ਦਾ ਜਤਨ ਕਰਦਾ ਹੈ। ਪਰ ਆਪ ਮਨੁੱਖਾਂ ਪਾਸੋਂ ਮੰਗ ਮੰਗ ਕੇ ਖਾਂਦਾ ਹੈ। ਇਹ ਅੰਨ੍ਹੇ ਨੂੰ ਮੂਰਖਤਾ ਦੇ ਕੰਮਾਂ ਦੀ ਸਜ਼ਾ ਹੈ। ਮੂਰਤੀ ਨਾ ਭੁੱਖੇ ਨੂੰ ਰੋਟੀ ਦਿੰਦੀ ਹੈ ਨਾ ਮੌਤ ਤੋਂ ਬਚਾ ਸਕਦੀ ਹੈ। ਅੰਨ੍ਹੀ ਜਨਤਾ ਮੂਰਖਤਾ ਭਰੇ ਕਰਮ ਤੇ ਝਗੜ ਰਹੀ ਹੈ।

## ਬੇਅਰਥ ਰਸਮਾਂ ਰੀਤਾਂ

ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥
ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ।
ਵਢੀਅਹਿ ਹੱਥ ਦਲਾਲ ਕੇ ਮੁਸਫੀ ਏਹ ਕਰੇਇ॥
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ।੧॥[3]

*ਵਾਰ ਆਸਾ ਪਉੜੀ ੧੭ ਸਲੋਕ॥*

1. ਆਦਿ ਗ੍ਰੰਥ, ਪੰਨਾ 556
2. ਆਦਿ ਗ੍ਰੰਥ, ਪੰਨੇ 1240-1241
3. ਆਦਿ ਗ੍ਰੰਥ, ਪੰਨਾ 472

ਜੋ ਚੋਰ ਕਿਸੇ ਦਾ ਘਰ ਲੁੱਟ ਕੇ ਉਹ ਮਾਲ ਪਿਤ੍ਰਾਂ ਲਈ ਅਰਪਨ ਕਰ ਦੇਵੇ। ਅੱਗੋ ਉਹ ਚੋਰੀ ਦੀ ਚੀਜ਼ ਪਛਾਣੀ ਜਾਵੇਗੀ ਤੇ ਪਿਤ੍ਰਾਂ ਨੂੰ ਚੋਰ ਠਾਨਿਆ ਜਾਵੇਗਾ। ਦਲਾਲ (ਬ੍ਰਾਹਮਣ ਜਿਸਨੇ ਨੇ ਸੰਕਲਪ ਕਰਾਇਆ ਸੀ) ਦੇ ਹਥ ਵੱਢੇ ਜਾਣਗੇ ਇਹ ਫ਼ੈਸਲਾ ਹੋਵੇਗਾ। ਨਾਨਕ! ਅੱਗੇ ਤਾਂ ਉਸੇ ਦਾਨ ਦਾ ਫਲ ਮਿਲਦਾ ਹੈ ਜੋ ਮਨੁੱਖ ਆਪ ਮਿਹਨਤ ਕਰਕੇ ਕਮਾਉਂਦਾ ਅਤੇ ਦਿੰਦਾ ਹੈ।

**ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥**
**ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥੧॥**
**ਲੋਕਾ ਮਤ ਕੋ ਫਕੜਿ ਪਾਇ॥**
**ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ॥੧॥ ਰਹਾਉ॥**
**ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥**
**ਐਥੈ ਓਥੈ ਅਗੈ ਪਾਛੈ ਏਹੁ ਮੇਰਾ ਆਧਾਰੁ॥੨॥**
**ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ॥**
**ਸਾਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ॥੩॥**
**ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ॥**
**ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ॥੪॥੨॥੩੨॥**[1]

***ਆਸਾ ਘਰੁ ੩ ਮਹਲਾ ੧॥***

ਕੇਵਲ ਨਾਮ ਹੀ ਮੇਰਾ ਦੀਵਾ ਹੈ। ਉਸ ਵਿਚ ਦੁਖ ਰੂਪੀ ਤੇਲ ਪਾਇਆ ਹੈ। ਜਦੋਂ ਦੀਵਾ ਜਗਾਇਆ ਤੇਲ ਸੁਕ ਗਿਆ ਭਾਵ ਦੁਖ ਮੁਕ ਗਏ। ਮੇਰਾ ਜਮ ਨਾਲ ਮੇਲ ਵੀ ਖ਼ਤਮ ਹੋ ਗਿਆ। ਲੋਕੋ ! ਮਤਾਂ ਕੋਈ ਬੇਅਰਥ ਰਸਮ ਕਰੋ। ਲੱਖਾਂ ਟੋਟੇ ਲੱਕੜਾਂ ਦੇ ਇਕੱਠੇ ਕਰੋ ਅੱਗ ਦੀ ਇਕ ਚਿੰਗਾਰੀ ਉਨ੍ਹਾਂ ਨੂੰ ਸਾੜ ਦੇਣ ਦੇ ਸਮਰੱਥ ਹੈ। ਪਰਮਾਤਮਾ ਦਾ ਨਾਮ ਮੇਰਾ ਪਿੰਡ ਅਤੇ ਪਤਲ ਹੈ। ਕਰਤਾਰ ਦਾ ਸੱਚਾ ਨਾਮ ਹੀ ਮੇਰੀ ਕਿਰਿਆ ਹੈ। ਇਸ ਸੰਸਾਰ ਵਿਚ ਤੇ ਅਗਲੇ ਵਿਚ ਮੌਤ ਤੋਂ ਪਹਿਲੋਂ ਅਤੇ ਪਿਛੋਂ ਇਹੋ ਹੀ ਮੇਰਾ ਆਸਰਾ ਹੈ। ਮੇਰੀ ਗੰਗਾ ਅਤੇ ਬਨਾਰਸ ਤੇਰੇ ਗੁਣ ਗਾਣਾ ਹੈ ਜਿਸ ਵਿਚ ਮੇਰੀ ਆਤਮਾ ਇਸ਼ਨਾਨ ਕਰਦੀ ਹੈ। ਠੀਕ ਇਸ਼ਨਾਨ ਤਦੋਂ ਹੀ ਹੋਵੇਗਾ ਜਦੋਂ ਰਾਤ ਦਿਨ ਮੇਰਾ ਪਿਆਰ ਤੇਰੇ ਵਿਚ ਲਗਿਆ ਰਹੇਗਾ। ਚਾਵਲਾਂ ਦੇ ਪਿੰਨ ਵਟ ਕੁਝ ਪਿਤਰਾਂ ਅਤੇ ਕੁਝ ਦੇਵਤਿਆਂ ਨੂੰ ਅਰਪੇ ਜਾਂਦੇ ਹਨ ਅਤੇ ਬ੍ਰਾਹਮਣ ਉਨ੍ਹਾਂ ਨੂੰ ਖਾ ਜਾਂਦੇ ਹਨ। ਨਾਨਕ ! ਜਿਹੜਾ ਉਸ ਦੀ ਦਇਆ ਦਾ ਪਿੰਡ ਹੈ ਉਹ ਕਦੀ ਵੀ ਨਹੀਂ ਮੁਕਦਾ।

**ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥**
**ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥**
**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥**
**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥**
**ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ॥**
**ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ॥੧॥ਮ:੧॥**
**ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ॥**

---
1. ਆਦਿ ਗ੍ਰੰਥ, ਪੰਨਾ 358

ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥
ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ॥
ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ॥੨॥ਮ:੧॥
ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ॥
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥
ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ
ਨਾਨਕ ਜਿਨ੍ਹੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ॥੩॥[1]

*ਵਾਰ ਆਸਾ ਪਉੜੀ ੧੮ ਸਲੋਕ॥*

ਜੇ ਜੀਵਾਂ ਦੇ ਜੰਮਣ ਮਰਨ ਵਿਚ (ਸੂਤਕ) ਘਰ ਦਾ ਅਪਵਿੱਤਰ ਹੋ ਜਾਣਾ ਮੰਨੀਏ ਤਾਂ ਇਹ ਸੂਤਕ ਹਰ ਥਾਂ ਮੌਜੂਦ ਹੈ। ਗੋਹੇ ਅਤੇ ਲੱਕੜਾਂ ਜੋ ਅਸੀਂ ਬਾਲਦੇ ਹਾਂ ਉਨ੍ਹਾਂ ਵਿਚ ਕੀੜੇ ਹੁੰਦੇ ਹਨ। ਅੰਨ ਦੇ ਜਿਤਨੇ ਦਾਣੇ ਹਨ ਸਭ ਵਿਚ ਜੀਵ ਹੁੰਦਾ ਹੈ। ਸਭ ਤੋਂ ਪਹਿਲਾਂ ਪਾਣੀ ਇਕ ਜੀਵ ਹੈ ਜਿਸ ਤੋਂ ਸਭ ਕੁਝ ਹਰਾ ਹੋ ਜਾਂਦਾ ਹੈ। ਜਦੋਂ ਰੋਜ਼ ਸਾਡੀ ਰਸੋਈ ਵਿਚ ਜੀਵ ਮਰਦੇ ਹਨ ਅਸੀਂ ਇਸ ਸੂਤਕ ਤੋਂ ਕਿਵੇਂ ਬਚ ਸਕਦੇ ਹਾਂ। ਨਾਨਕ ਸੂਤਕ ਇਸ ਤਰ੍ਹਾਂ ਦੂਰ ਨਹੀਂ ਹੁੰਦਾ, ਅਸਲੀਅਤ ਦੀ ਸੂਝ ਹੀ ਇਸ ਨੂੰ ਧੋ ਸਕਦੀ ਹੈ। ਲੋਭ ਮਨ ਦੀ ਅਪਵਿੱਤਰਤਾ ਹੈ। ਜੀਭ ਨੂੰ ਕੂੜ ਅਪਵਿੱਤਰ ਕਰਦਾ ਹੈ। ਅੱਖਾਂ ਪਰਾਈ ਇਸਤ੍ਰੀ ਦਾ ਰੂਪ ਅਤੇ ਪਰਾਏ ਧਨ ਵਲ ਤੱਕ ਲੈਣ ਨਾਲ ਅਪਵਿੱਤਰ ਹੁੰਦੀਆਂ ਹਨ। ਕੰਨ ਨਿੰਦਾ ਚੁਗ਼ਲੀ ਸੁਣਨ ਨਾਲ ਅਪਵਿੱਤਰ ਹੁੰਦੇ ਹਨ। ਨਾਨਕ ! ਅਜਿਹੇ ਮਨੁੱਖਾਂ ਦੀਆਂ ਆਤਮਾਵਾਂ ਬੰਨ੍ਹ ਕੇ ਜਮਪੁਰੀ ਨੂੰ ਜਾਂਦੀਆਂ ਹਨ। ਜੰਮਣ ਮਰਨ ਨਾਲ ਅਪਵਿੱਤਰ ਹੋ ਜਾਣ ਦਾ ਖ਼ਿਆਲ ਨਿਰਾ ਭਰਮ ਹੈ। ਜਨਮ ਅਤੇ ਮੌਤ ਇਹ ਉਸ ਦਾ ਹੁਕਮ ਹੈ। ਉਸ ਦੇ ਭਾਣੇ ਵਿਚ ਹੀ ਮਨੁੱਖ ਜੰਮਦੇ ਮਰਦੇ ਹਨ। ਪਰਮਾਤਮਾ ਨੇ ਜੋ ਖਾਣ ਪੀਣ ਦੀਆਂ ਵਸਤਾਂ ਗੁਜ਼ਾਰੇ ਲਈ ਦਿਤੀਆਂ ਹਨ ਉਹ ਸਭ ਪਵਿੱਤਰ ਹਨ। ਨਾਨਕ ਜਿਨ੍ਹਾਂ ਨੂੰ ਗੁਰੂ ਦੁਆਰਾ ਸਮਝ ਆ ਗਈ ਹੈ ਉਨ੍ਹਾਂ ਦੇ ਘਰ ਸੂਤਕ ਨਹੀਂ ਪੈਂਦਾ।

ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥
ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ॥
ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ॥੨॥[2]

*ਵਾਰ ਸੂਹੀ ਪਉੜੀ ੧੨॥ ਸਲੋਕ॥*

ਤੀਰਥਾਂ ਤੇ ਨ੍ਹਾਉਣ ਚਲੇ ਹਨ। ਮਨ ਖੋਟਾ ਹੈ ਤੇ ਤਨ ਚੋਰਾਂ ਵਾਲਾ। ਇਕ ਹਿੱਸਾ ਤਨ ਦੀ ਮੈਲ ਤਾਂ ਲਥ ਗਈ, ਪਰ ਮਨ ਦੀ ਮੈਲ ਦੁਗਣੀ ਹੋ ਗਈ। ਤੁੰਮੇਂ ਨੂੰ ਬਾਹਰੋਂ ਪਏ ਧੋਈਏ ਉਸ ਦੇ ਅੰਦਰ ਨਿਰੋਲ ਵਿਖ ਹੀ ਭਰੀ ਹੋਈ ਹੈ। ਭਲੇ ਪੁਰਸ਼ ਇਸ਼ਨਾਨ ਤੋਂ ਬਿਨਾਂ ਭਲੇ ਹਨ। ਚੋਰ ਇਸ਼ਨਾਨ ਕਰ ਦੇ ਵੀ ਚੋਰ ਹੀ ਰਹਿੰਦੇ ਹਨ।

---

1. ਆਦਿ ਗ੍ਰੰਥ, ਪੰਨੇ 472–473
2. ਆਦਿ ਗ੍ਰੰਥ, ਪੰਨਾ 789

ਸੁਇਨੇ ਕਾ ਚਉਕਾ ਕੰਚਨ ਕੁਆਰੁ ॥ ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ ॥
ਗੰਗਾ ਕਾ ਉਦਕੁ ਕਰੰਤੇ ਕੀ ਆਗਿ ॥ ਗਰੁੜਾ ਖਾਣਾ ਦੁਧ ਸਿਉ ਗਾਡਿ ॥੧॥
ਰੇ ਮਨ ਲੇਖੈ ਕਬਹੂ ਨ ਪਾਇ ॥ ਜਾਮਿ ਨ ਭੀਜੈ ਸਾਚ ਨਾਇ ॥੧॥ ਰਹਾਉ ॥
ਦਸ ਅਠ ਲੀਖੇ ਹੋਵਹਿ ਪਾਸਿ ॥ ਚਾਰੇ ਬੇਦ ਮੁਖਾਗਰ ਪਾਠਿ ॥
ਪੁਰਬੀ ਨਾਵੈ ਵਰਨਾਂ ਕੀ ਦਾਤਿ ॥ ਵਰਤ ਨੇਮ ਕਰੇ ਦਿਨ ਰਾਤਿ ॥੨॥
ਕਾਜੀ ਮੁਲਾਂ ਹੋਵਹਿ ਸੇਖ ॥ ਜੋਗੀ ਜੰਗਮ ਭਗਵੇ ਭੇਖ ॥
ਕੋ ਗਿਰਹੀ ਕਰਮਾ ਕੀ ਸੰਧਿ ॥ ਬਿਨੁ ਬੂਝੇ ਸਭ ਖੜੀਅਸਿ ਬੰਧਿ ॥੩॥
ਜੇਤੇ ਜੀਆ ਲਿਖੀ ਸਿਰਿ ਕਾਰ ॥ ਕਰਣੀ ਉਪਰਿ ਹੋਵਗਿ ਸਾਰ ॥
ਹੁਕਮੁ ਕਰਹਿ ਮੂਰਖ ਗਾਵਾਰ ॥ ਨਾਨਕ ਸਾਚੇ ਕੇ ਸਿਫਤਿ ਭੰਡਾਰ ॥੪॥੩॥[1]

*ਰਾਗੁ ਬਸੰਤ ਮਹਲਾ ੧ ਘਰੁ ੧ ਚਉਪਦੇ ਦੁਤੁਕੇ ॥*

ਖਾਣਾ ਪਕਾਉਣ ਲਈ ਚੌਂਕਾ ਸੋਨੇ ਦਾ ਹੋਵੇ ਅਤੇ ਬਰਤਨ ਵੀ ਸੋਨੇ ਦੇ। ਬਹੁਤ ਖਿਲਾਰ ਨਾਲ ਇਰਦ ਗਿਰਦ ਚਾਂਦੀ ਦੀਆਂ ਕਾਰਾਂ ਖਿੱਚੀਆਂ ਹੋਣ। ਗੰਗਾ ਦਾ ਜਲ ਹੋਵੇ ਅਤੇ ਅਰਣੀ ਦੀਆਂ ਲੱਕੜਾਂ ਰਗੜ ਕੇ ਅੱਗ ਬਾਲੀ ਜਾਵੇ। ਉਸ ਤੇ ਦੁੱਧ ਵਿਚ ਰਲਾ ਕੇ ਚਾਵਲ ਖਾਣ ਲਈ ਪਕਾਏ ਜਾਣ। ਇਹ ਸੁੱਚਮ ਕਿਸੇ ਲੇਖੇ ਨਹੀਂ ਪੈਂਣੀ ਜਦ ਤੋੜੀ ਸੱਚੇ ਨਾਮ ਵਿਚ ਮਨ ਰਚ ਨਾ ਜਾਏ। ਅਠਾਰਾਂ ਹੀ ਪੁਰਾਣ ਲਿਖੇ ਹੋਏ ਕੋਲ ਹੋਣ। ਚਹੁ ਹੀ ਵੇਦਾਂ ਦਾ ਮੂੰਹ ਜ਼ਬਾਨੀ ਪਾਠ ਕਰ ਸਕੇ। ਪੁਰਬਾਂ ਤੇ ਤੀਰਥ ਇਸ਼ਨਾਨ ਕਰੇ। ਦਿਨ ਰਾਤ ਵਰਤਾਂ ਤੇ ਨੇਮਾਂ ਦੀ ਪਾਬੰਦੀ ਵਿਚ ਲੰਘਾਵੇ। ਕਾਜ਼ੀ, ਮੁੱਲਾਂ ਜਾਂ ਸ਼ੇਖ ਹੋਵੇ। ਜਾਂ ਭਗਵੇ ਕਪੜੇ ਪਾ ਕੇ ਜੋਗੀ ਜਾਂ ਜੰਘਮ ਅਖਵਾਵੇ। ਜਾਂ ਕੋਈ ਗ੍ਰਹਿਸਤੀ ਕਰਮ ਕਾਂਡ ਦਾ ਬੱਧਾ ਹੋਵੇ। ਬਿਨਾਂ ਅਸਲੀਅਤ ਦੇ ਜਾਣਨ ਦੇ ਸਾਰੇ ਹੀ ਬੰਨ੍ਹ ਕੇ ਇਥੋਂ ਲੈ ਜਾਏ ਜਾਣਗੇ। ਜਿਤਨੇ ਜੀਵ ਹਨ ਉਨ੍ਹਾਂ ਜੋ ਕਾਰ ਕਰਨੀ ਹੈ ਲਿਖੀ ਹੋਈ ਹੈ। ਅੰਤ ਅਮਲਾਂ ਉਪਰ ਹੀ ਫ਼ੈਸਲਾ ਹੋਵੇਗਾ। ਮੂਰਖ ਅਤੇ ਅਗਿਆਨੀ ਹੁਕਮ ਕਰਨਾ ਲੋਚਦੇ ਹਨ। ਨਾਨਕ ! ਸੱਚੇ ਦੀ ਸਿਫ਼ਤ ਦਾ ਖ਼ਜ਼ਾਨਾ ਟੋਲ।

ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥
ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥
ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ ॥
ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ ॥
ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥
ਅਕਲੀ ਪੜਿ ਕੈ ਬੁਝੀਐ ਅਕਲੀ ਕੀਚੈ ਦਾਨੁ ॥
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥[2]

*ਵਾਰ ਸਾਰੰਗ ਪਉੜੀ ੨੦ ਸਲੋਕ ॥*

ਲਾਅਨਤ ਹੈ ਉਨ੍ਹਾਂ ਦੀ ਜ਼ਿੰਦਗੀ ਤੇ ਜੋ ਰੱਬ ਦਾ ਨਾਉਂ ਲਿਖ ਲਿਖ ਕੇ ਵੇਚਦੇ[3] ਹਨ।

---

1. ਆਦਿ ਗ੍ਰੰਥ, ਪੰਨਾ 1169
2. ਆਦਿ ਗ੍ਰੰਥ, ਪੰਨਾ 1245
3. ਮੁੱਲਾਂ ਵਲ ਇਸ਼ਾਰਾ ਹੈ ਜੋ ਕਾਗਜ਼ ਤੇ ਰੱਬ ਦੇ ਕਈ ਨਾਮ ਲਿਖ ਕੇ ਤਾਵੀਜ਼ ਲੋਕਾਂ ਨੂੰ ਦਿੰਦੇ ਸਨ ਕਿ ਇਹ ਪਹਿਨਣ ਨਾਲ ਤੁਸੀਂ ਬੁਰੀ ਨਜ਼ਰ ਜਾਂ ਵੈਰੀ ਤੋਂ ਬਚੇ ਰਹੋਗੇ।

ਜਿਨ੍ਹਾਂ ਦੀ ਖੇਤੀ ਹੀ ਉਜੜ ਜਾਏ ਉਨ੍ਹਾਂ ਲਈ ਖਲਵਾੜੇ ਵਿਚ ਥਾਂ ਕੋਈ ਨਹੀਂ ਹੁੰਦੀ। ਜਿਨ੍ਹਾਂ ਪਾਸ ਸੱਚ ਅਤੇ ਸ਼ਰਮ ਨਹੀਂ ਉਨ੍ਹਾਂ ਦੀ ਅੱਗੇ ਕੋਈ ਕਦਰ ਨਹੀਂ ਹੋਣੀ। ਇਸ ਨੂੰ ਅਕਲ ਨਹੀਂ ਆਖਦੇ ਜੋ ਦਲੀਲੀ ਬਹਿਸਾਂ ਵਿਚ ਗਵਾਚੀ ਰਹੇ। ਅਕਲ ਦੁਆਰਾ ਮਾਲਿਕ ਦੀ ਸੇਵਾ ਹੁੰਦੀ ਹੈ। ਅਕਲ ਰਾਹੀਂ ਹੀ ਇੱਜ਼ਤ ਮਿਲਦੀ ਹੈ। ਵਿੱਦਿਆ ਦੀ ਪ੍ਰਾਪਤੀ ਅਤੇ ਉਸ ਤੇ ਵਿਚਾਰ ਅਕਲ ਦੁਆਰਾ ਹੀ ਹੈ। ਫਿਰ ਅਕਲ ਦੁਆਰਾ ਹੀ ਇਸ ਦਾ ਦਾਨ ਦੂਜਿਆਂ ਨੂੰ ਕਰੀਦਾ ਹੈ। ਨਾਨਕ ਆਖਦਾ ਹੈ ਕਿ ਠੀਕ ਰਾਹ ਤਾਂ ਇਹੋ ਹੈ ਹੋਰ ਗੱਲਾਂ ਸ਼ੈਤਾਨ ਦਾ ਰਾਹ ਹਨ।

**ਗਿਆਨ ਵਿਹੂਣਾ ਗਾਵੈ ਗੀਤ॥ ਭੁਖੇ ਮੁਲਾਂ ਘਰੇ ਮਸੀਤਿ॥**
**ਮਖਟੂ ਹੋਇ ਕੈ ਕੰਨ ਪੜਾਏ॥ ਫਕਰੁ ਕਰੇ ਹੋਰੁ ਜਾਤਿ ਗਵਾਏ॥**
**ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥**
**ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥੧॥**[1]

***ਵਾਰ ਸਾਰੰਗ ਪਉੜੀ ੨੨ ਸਲੋਕ॥***

ਗਿਆਨ ਦੇ ਗੀਤ ਗਾਉਂਦਾ ਹੈ, ਪਰ ਆਪ ਗਿਆਨ ਤੋਂ ਖ਼ਾਲੀ ਹੈ। ਮੁੱਲਾਂ ਭੁੱਖਾ ਹੋਵੇ ਤਾਂ ਘਰ ਨੂੰ ਮਸੀਤ ਬਣਾ ਲੈਂਦਾ ਹੈ। ਰੋਜ਼ੀ ਨਾ ਕਮਾ ਸਕਿਆ ਤਾਂ ਕੰਨਾਂ ਵਿਚ ਮੁਦਰਾਂ ਪਾ ਫ਼ਕੀਰ ਬਣ ਗਏ ਅਤੇ ਆਪਣੀ ਆਬਰੂ ਗਵਾ ਲਈ। ਜਿਹੜਾ ਗੁਰੂ ਜਾਂ ਪੀਰ ਅਖਵਾ ਕੇ ਘਰ ਘਰ ਮੰਗਦਾ ਫਿਰਦਾ ਹੈ ਉਸ ਦੇ ਪੈਰਾਂ ਨੂੰ ਕਦੀ ਨਾ ਛੋਹੋ। ਜੋ ਮਿਹਨਤ ਕਰ ਕੇ ਖਾਂਦਾ ਹੈ ਅਤੇ ਦੂਜੇ ਲੋੜਵੰਦਾਂ ਨੂੰ ਵੀ ਕੁਝ ਦਿੰਦਾ ਹੈ। ਨਾਨਕ! ਉਹੀ ਠੀਕ ਰਾਹ ਪਛਾਣਦਾ ਹੈ।

**ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥**
**ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ॥**
**ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥**
**ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥੧॥**[2]

***ਵਾਰ ਆਸਾ ਪਉੜੀ ੧੬ ਸਲੋਕੁ ਮ: ੧॥***

(ਇਕ ਹਿੰਦੂ ਮਸੂਲੀਆ ਇਕ ਗਊ ਅਤੇ ਬ੍ਰਾਹਮਣ ਨੂੰ ਬਿਨਾਂ ਮਸੂਲ ਲਏ ਪੁਲ ਤੋਂ ਲੰਘਣ ਨਹੀਂ ਸੀ ਦਿੰਦਾ। ਖਲੋਤੇ ਖਲੋਤੇ ਗਊ ਨੇ ਗੋਹਾ ਕਰ ਦਿਤਾ। ਮਸੂਲੀਏ ਝਟ ਚੌਕਾ ਲਿਪ ਕੇ ਪਵਿੱਤਰ ਕਰਨ ਲਈ ਗੋਬਰ ਚੁਕ ਲਿਆ)। ਗਊ ਅਤੇ ਬ੍ਰਾਹਮਣ ਪਾਸੋਂ ਤਾਂ ਮਸੂਲ ਮੰਗਦਾ ਹੈ। ਉਸ ਦਾ ਗੋਹਾ ਤੈਨੂੰ ਕਿਸ ਤਰ੍ਹਾਂ ਪਵਿੱਤਰ ਕਰੇਗਾ। ਮੱਥੇ ਟਿੱਕਾ ਹੈ, ਤੇੜ ਧੋਤੀ ਹੈ ਗਲ ਵਿਚ ਮਾਲਾ, ਪਰ ਜਿਨ੍ਹਾਂ ਨੂੰ ਮਲੇਛ ਆਖਦਾ ਹੈ ਉਨ੍ਹਾਂ ਦੀ ਦਿਤੀ ਤਨਖ਼ਾਹ ਤੇ ਗੁਜ਼ਾਰਾ ਕਰਦਾ ਹੈ। ਅੰਦਰ ਵੜ ਕੇ ਪੂਜਾ ਕਰਦਾ ਹੈ, ਬਾਹਰ ਉਨ੍ਹਾਂ ਦੀਆਂ ਧਾਰਮਿਕ ਪੁਸਤਕਾਂ ਪੜ੍ਹਦਾ ਹੈਂ ਅਤੇ ਤਰੀਕੇ ਉਨ੍ਹਾਂ ਦੇ ਧਾਰਨ ਕਰ ਰਖੇ ਹਨ। ਇਹ ਪਖੰਡ ਛੱਡ ਦੇ। ਨਾਮ ਦੁਆਰਾ ਹੀ ਤਰੇਂਗਾ।

---

1. ਆਦਿ ਗ੍ਰੰਥ, ਪੰਨਾ 1245
2. ਆਦਿ ਗ੍ਰੰਥ, ਪੰਨਾ 471

ਭਾਗ ਪੰਜਵਾਂ

# ਆਤਮਿਕ ਉੱਨਤੀ ਲਈ ਘਰੋਗੀ ਜੀਵਨ ਤਿਆਗਣ ਦੀ ਲੋੜ ਨਹੀਂ

ਸਚਿ[1] ਸਿਮਰਿਐ ਹੋਵੈ ਪਰਗਾਸੁ। ਤਾ ਤੇ ਬਿਖਿਆ ਮਹਿ ਰਹੈ ਉਦਾਸੁ।।
ਸਤਿਗੁਰ ਕੀ ਐਸੀ ਵਡਿਆਈ। ਪੁਤ੍ਰ ਕਲਤ੍ਰ ਵਿਚੇ ਗਤਿ ਪਾਈ।।੨।।੩।।੪।।
*ਧਨਾਸਰੀ।। ਆਦਿ ਗ੍ਰੰਥ, ਪੰਨਾ 661*

1. ਸੱਚ ਦੇ ਸਿਮਰਨ ਨਾਲ ਮਨ ਵਿਚ ਚਾਨਣ ਹੁੰਦਾ ਹੈ। ਵਿਸ਼ਿਆਂ ਵਿਚ ਰਹਿੰਦਾ ਹੋਇਆ ਵੀ ਉਸ ਚਾਨਣ ਦੁਆਰਾ ਉਹ ਅਲੇਪ ਰਹਿੰਦਾ ਹੈ। ਸਤਿਗੁਰੂ ਦੀ ਵਡਿਆਈ ਇਹ ਹੈ ਕਿ ਇਸਤਰੀ ਅਤੇ ਪੁੱਤਰਾਂ ਵਿਚ ਵਸਦਿਆਂ ਵੀ ਮੁਕਤੀ ਮਿਲ ਜਾਂਦੀ ਹੈ।

## ਇਸਤ੍ਰੀ ਨੀਚ ਨਹੀਂ

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ।।
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ।।
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ।।
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।।
ਭੰਡਹੁ ਹੀ ਭੰਡੁ ਉਪਜੈ ਭੰਡੈ ਬਾਝੁ ਨ ਕੋਇ।।
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ।।
ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ।।
ਨਾਨਕ ਤੇ ਮੁਖ ਉਜਲੇ ਤਿਤੁ ਸਚੈ ਦਰਬਾਰਿ।।੨।।[1]

*ਵਾਰ ਆਸਾ ਪਉੜੀ ੧੯ ਸਲੋਕ।।*

ਇਸਤ੍ਰੀ ਦੇ ਗਰਭ ਵਿਚ ਹੀ ਅਸੀਂ ਟਿਕਦੇ ਹਾਂ। ਇਸਤ੍ਰੀ ਤੋਂ ਹੀ ਅਸੀਂ ਜੰਮਦੇ ਹਾਂ। ਇਸਤ੍ਰੀ ਨਾਲ ਹੀ ਸਾਡੀ ਮੰਗਣੀ ਅਤੇ ਵਿਆਹ ਹੁੰਦੇ ਹਨ। ਇਸਤ੍ਰੀਆਂ ਰਾਹੀਂ ਨਵੇਂ ਸੰਬੰਧ ਕਾਇਮ ਹੁੰਦੇ ਹਨ। ਇਸਤ੍ਰੀ ਹੀ ਨਸਲ ਅੱਗੇ ਤੋਰਦੀ ਹੈ। ਜਦੋਂ ਇਕ ਇਸਤ੍ਰੀ ਮਰ ਜਾਏ ਤਾਂ ਦੂਜੀ ਲੱਭ ਲੈਂਦੇ ਹਾਂ। ਇਸਤ੍ਰੀ ਹੀ ਮਰਯਾਦਾ ਕਾਇਮ ਰਖਦੀ ਹੈ। ਉਸ ਨੂੰ ਕਿਸ ਤਰ੍ਹਾਂ ਮੰਦਾ ਆਖੀਏ ਜਿਸ ਤੋਂ ਵੱਡੇ ਵੱਡੇ ਪਰਤਾਪੀ ਪੁਰਸ਼ ਜੰਮਦੇ ਹਨ। ਇਸਤ੍ਰੀ ਤੋਂ ਹੀ ਇਸਤ੍ਰੀ ਜਨਮ ਲੈਂਦੀ ਹੈ। ਇਸਤ੍ਰੀ ਤੋਂ ਬਿਨਾਂ ਕੋਈ ਨਹੀਂ ਜਨਮਿਆ। ਇਸਤ੍ਰੀ ਤੋਂ ਬਿਨਾਂ ਇਕ ਉਹ ਸੱਚਾ ਮਾਲਕ ਹੀ ਹੈ। ਹੇ ਨਾਨਕ! ਜਿਸ ਮੂੰਹ ਤੋਂ (ਭਾਵੇਂ ਇਸਤ੍ਰੀ ਭਾਵੇਂ ਪੁਰਸ਼) ਸਦਾ ਨਿਰੰਕਾਰ ਦੀ ਉਸਤਤਿ ਹੁੰਦੀ ਰਹੇ ਉਹੋ ਹੀ ਚੰਗੇ ਭਾਗਾਂ ਨਾਲ ਸੁਸ਼ੋਭਿਤ ਦਿਸਦਾ ਹੈ। ਉਹੋ ਹੀ ਮੁਖ ਉਸ ਸੱਚੇ ਦਰਬਾਰ ਵਿਚ ਉੱਜਲੇ ਹੋਣਗੇ।

## ਤਿਆਗ ਤੇ ਜੋਗੀਆਂ ਨਾਲ ਚਰਚਾ

ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ।।
ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ।।
ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ।।
ਸਾਚੁ ਕਹਹੁ ਤੁਮ ਪਾਰਗਰਾਮੀ ਤੁਝੁ ਕਿਆ ਬੈਸਣੁ ਦੀਜੈ।।੪।।
ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ।।
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ।।
ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ।।
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ।।੫।।[2]

*ਰਾਮਕਲੀ ਮਹਲਾ ੧ ਸਿਧ ਗੋਸਟਿ।।*

---

1. ਆਦਿ ਗ੍ਰੰਥ, ਪੰਨਾ 473
2. ਆਦਿ ਗ੍ਰੰਥ, ਪੰਨਾ 938

ਅਵਧੂਤ ਚਰਪਟ ਪੁੱਛਦਾ ਹੈ। ਨਾਨਕ ਆਪਣੇ ਠੀਕ ਵਿਚਾਰ ਦੱਸ। ਸੰਸਾਰ ਸਮੁੰਦਰ ਤਰਨਾ ਬਹੁਤ ਔਖਾ ਹੈ। ਇਸ ਤੋਂ ਪਾਰ ਕਿਸ ਤਰ੍ਹਾਂ ਹੋਵੀਏ।

ਤੁਸੀਂ ਆਪ ਇਹ ਗੱਲ ਸਮਝਦੇ ਹੋ ਆਪ ਹੀ ਪੁੱਛਦੇ ਹੋ। ਮੈਂ ਤੁਸਾਂ ਨੂੰ ਕੀ ਜਵਾਬ ਦਿਆਂ। ਸੱਚ ਆਖੋ ਤੁਸੀਂ ਆਪਣੇ ਆਪ ਨੂੰ ਪਾਰ ਗਿਆ ਨਹੀਂ ਸਮਝਦੇ। ਤੁਸਾਡੇ ਨਾਲ ਬਹਿਸ ਕੀ ਕਰਾਂ। ਇਸ ਤਰ੍ਹਾਂ ਜਲ ਵਿਚ ਕੰਵਲ ਫੁੱਲ ਅਲੇਪ ਰਹਿੰਦਾ ਹੈ, ਨਦੀ ਵਿਚ ਜਿਸ ਪ੍ਰਕਾਰ ਮੁਰਗ਼ਾਬੀ, ਇਸੇ ਤਰ੍ਹਾਂ ਸ਼ਬਦ ਵਿਚ ਸੁਰਤ ਟਿਕਾ ਕੇ ਨਾਮ ਜਪਣ ਨਾਲ ਭਵ ਸਾਗਰ ਤਰ ਜਾਈਦਾ ਹੈ। ਜਿਸ ਦੇ ਮਨ ਵਿਚ ਇਕੋ (ਪਰਮਾਤਮਾ) ਹੀ ਵਸਿਆ ਹੋਇਆ ਹੈ ਉਹ ਅਸਲੀ ਇਕਾਂਤ ਵਿਚ ਰਹਿੰਦਾ ਹੈ। ਆਸਾ ਬੱਧੇ ਸੰਸਾਰ ਵਿਚ ਉਹ ਬਿਨਾਂ ਆਸ ਰਹਿੰਦਾ ਹੈ। ਜਿਸ ਨੇ ਜਿਸ ਨਿਰੰਕਾਰ ਦੀ ਡੂੰਘਾਈ ਨਹੀਂ ਮਾਪੀ ਜਾਂਦੀ ਅਤੇ ਜੋ ਇੰਦ੍ਰੀਆਂ ਦਾ ਵਿਸ਼ਾ ਨਹੀਂ ਉਸ ਨੂੰ ਆਪ ਸਾਖਿਆਤ ਕਰ ਲਿਆ ਹੈ ਅਤੇ ਦੂਜਿਆਂ ਨੂੰ ਦਿਖਾ ਦਿੰਦਾ ਹੈ ਨਾਨਕ ਉਸ ਦਾ ਦਾਸ ਹੈ।

**ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ॥**
**ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ॥**
**ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ॥**
**ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ॥੭॥**
**ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋਲਾਈ॥**
**ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ॥**
**ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ॥**
**ਖੰਡਿਤ ਨਿੰਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ॥੮॥**[1]

***ਰਾਮਕਲੀ ਮਹਲਾ ੧ ਸਿਧ ਗੋਸਟਿ॥***

ਸ਼ਹਿਰਾਂ ਦੇ ਬਾਜ਼ਾਰਾਂ ਅਤੇ ਆਮ ਰਸਤਿਆਂ ਤੋਂ ਅੱਡਰੇ ਜੰਗਲ ਦੇ ਰੁੱਖਾਂ ਬਿਰਖਾਂ ਵਿਚ ਵਾਸ ਕਰਦੇ ਹਨ। ਜੜ੍ਹਾਂ ਬੂਟੀਆਂ ਖਾ ਕੇ ਸਮਾਂ ਲੰਘਾਂਦੇ ਹਨ ਅਤੇ ਅਵਧੂਤ ਸਦਾ ਗਿਆਨ ਦੀ ਗੱਲ ਕਰਦੇ ਹਨ। ਤੀਰਥਾਂ ਤੇ ਇਸ਼ਨਾਨ ਕਰ ਕੇ ਸੁਖ ਦੀ ਪ੍ਰਾਪਤੀ ਹੁੰਦੀ ਹੈ। ਮੈਲ ਵੀ ਨਹੀਂ ਲਗਦੀ। ਗੋਰਖ ਦਾ ਚੇਲਾ ਲੋਹਾਰੀਪਾ ਦਸਦਾ ਹੈ ਉਹ ਜੋ ਜੋਗ ਦੀ ਰੀਤੀ ਹੈ।

ਬਾਜ਼ਾਰਾਂ ਅਤੇ ਆਮ ਰਸਤਿਆਂ ਵਿਚ ਰਹਿ ਕੇ ਚੌਕੰਨਾ ਰਹੇ। ਪਰਾਈ ਇਸਤ੍ਰੀ ਵਲ ਚਿਤ ਨੂੰ ਜਾਣ ਨਾ ਦੇਵੇ। ਨਾਮ ਤੋਂ ਬਿਨਾਂ ਮਨ ਕਿਸੇ ਹੋਰ ਆਸਰੇ ਇਕਾਗਰ ਨਹੀਂ ਹੁੰਦਾ। ਇਸ ਦੀ ਤ੍ਰਿਸ਼ਨਾ ਦੂਰ ਨਹੀਂ ਹੁੰਦੀ। ਉਹ ਬਾਜ਼ਾਰ, ਸ਼ਹਿਰ ਅਤੇ ਘਰ ਗੁਰੂ ਨੇ ਵਿਖਾ ਦਿਤਾ ਹੈ ਜਿਥੇ ਸੁਤੇ ਹੀ ਸੱਚ ਦਾ ਵਪਾਰ ਕਰਦਾ ਹੈ। ਥੋੜ੍ਹਾ ਖਾਣਾ ਤੇ ਥੋੜ੍ਹਾ ਸੌਣਾ ਤੇ ਹੇ ਨਾਨਕ ਸਦਾ ਤੱਤ ਦਾ ਵਿਚਾਰ ਕਰਨਾ।

**ਦਰਸਨੁ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ॥**
**ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ॥**

---
1. ਆਦਿ ਗ੍ਰੰਥ, ਪੰਨੇ 938–939

**ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ ਨ ਖਾਈਐ।।**
**ਨਾਨਕੁ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ।।੯।।**
**ਅੰਤਰਿ ਸਬਦ ਨਿਰੰਤਰਿ ਮੁਦ੍ਰਾ ਹਉਮੈ ਮਮਤਾ ਦੂਰਿ ਕਰੀ।।**
**ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ।।**
**ਖਿੰਥਾ ਝੋਲੀ ਭਰਿ ਪੁਰਿ ਰਹਿਆ ਨਾਨਕ ਤਾਰੈ ਏਕੁ ਹਰੀ।।**
**ਸਾਚਾ ਸਾਹਿਬੁ ਸਾਚੀ ਨਾਈ ਪਰਖੈ ਗੁਰ ਕੀ ਬਾਤ ਖਰੀ।।੧੦।।**
**ਊਂਧਉ ਖਪਰੁ ਪੰਚ ਭੂ ਟੋਪੀ।। ਕਾਂਇਆ ਕੜਾਸਣੁ ਮਨੁ ਜਾਗੋਟੀ।।**
**ਸਤੁ ਸੰਤੋਖੁ ਸੰਜਮੁ ਹੈ ਨਾਲਿ।। ਨਾਨਕ ਗੁਰਮੁਖਿ ਨਾਮੁ ਸਮਾਲਿ।।੧੧।।**[1]
***ਰਾਮਕਲੀ ਮਹਲਾ ੧ ਸਿਧ ਗੋਸਟਿ।।***

(ਜੋਗੀ) : ਮੁੰਦਰਾਂ, ਝੋਲੀ ਅਤੇ ਗੋਦੜੀ ਜੋ ਵੱਡੇ ਜੋਗੀਆਂ ਦੇ ਮਤ ਦਾ ਵੇਸ ਹੈ ਉਹ ਧਾਰਨ ਕਰੋ। ਜੋਗੀਆਂ ਦੇ ਬਾਰਾਂ ਪੰਥਾਂ ਵਿਚੋਂ ਇਕ (ਆਈ ਪੰਥ) ਵਿਚ ਵਿਚਰੋ। ਛੇਆਂ ਦਰਸ਼ਨਾਂ ਵਿਚੋਂ ਇਹੋ ਇਕ ਸ੍ਰੇਸ਼ਠ ਰਸਤਾ ਹੈ। ਪੁਰਖਾ! ਆਪਣੇ ਮਨ ਨੂੰ ਇਸ ਪਰਕਾਰ ਸਿਖਿਆ ਦੇ। ਫਿਰ ਤੂੰ ਜਮ ਦੀ ਚੋਟ ਨਹੀਂ ਖਾਏਂਗਾ।

(ਗੁਰੂ ਜੀ ਦਾ ਉੱਤਰ)। ਨਾਨਕ ਬੋਲਦਾ ਹੈ ਅਤੇ ਗੁਰਮੁਖ ਸਮਝ ਲਵੇਗਾ ਕਿ ਜੋਗ ਦੀ ਜੁਗਤੀ ਇਸ ਤਰ੍ਹਾਂ ਪ੍ਰਾਪਤ ਹੁੰਦੀ ਹੈ। ਗੁਰ ਸ਼ਬਦ ਨੂੰ ਲਗਾਤਾਰ ਮਨ ਵਿਚ ਵਸਾਣਾ ਇਹ ਮੁੰਦਰਾਂ ਪਾਓ। ਇਸ ਨਾਲ ਹਉਮੈਂ (ਖ਼ੁਦੀ) ਅਤੇ ਮਮਤਾ (ਮੇਰੀ, ਮੇਰੀ) ਦੂਰ ਹੋ ਜਾਏਗੀ। ਅਜਿਹਾ ਜੋਗੀ ਕਾਮ, ਕ੍ਰੋਧ ਅਤੇ ਹੰਕਾਰ ਨੂੰ ਦੂਰ ਕਰ ਦੇਵੇਗਾ। ਗੁਰੂ ਦੇ ਸ਼ਬਦ ਰਾਹੀਂ ਇਹ ਸਮਝ ਉਸ ਨੂੰ ਆ ਜਾਏਗੀ। 'ਈਸ਼੍ਵਰ ਸਰਵ ਵਿਆਪੀ ਹੈ' ਇਸ ਖ਼ਿਆਲ ਨੂੰ ਆਪਣੀ ਝੋਲੀ ਅਤੇ ਗੋਦੜੀ ਬਣਾਓ। ਫਿਰ ਅਦੁੱਤੀ ਹਰੀ ਤੁਹਾਨੂੰ ਤਾਰ ਦੇਵੇਗਾ। ਪਰਮਾਤਮਾ ਸਦਾ ਰਹਿਣ ਵਾਲਾ ਹੈ। ਉਸ ਦੀ ਵਡਿਆਈ ਸਦੀਵੀ ਹੈ। ਇਹ ਗੱਲ ਗੁਰੂ ਦੀ ਪਰਖਣ ਨਾਲ ਖਰੀ ਨਿਕਲੇਗੀ।

ਮਨ ਨੂੰ ਸੰਸਾਰ ਵਲੋਂ ਹਟਾਉਣਾ ਇਹ ਖਪਰ ਹੈ। ਪੰਜ ਤੱਤਾਂ ਦੇ ਗੁਣ (ਨਿਰਲੇਪਤਾ, ਸਮਦ੍ਰਿਸ਼ਟੀ, ਖੋਟ ਨੂੰ ਸਾੜਨਾ, ਨਿਰਮਲਤਾ ਅਤੇ ਧੀਰਜ) ਧਾਰਨ ਕਰਨਾ ਇਹ ਟੋਪੀ ਹੈ। ਸਰੀਰ ਹਿਰਨ ਦੀ ਖਲ ਦਾ ਆਸਨ ਹੋਵੇ ਅਤੇ ਵਸ ਕੀਤਾ ਮਨ ਲਕ ਉਦਾਲੇ ਰੱਸੇ। ਦਇਆ, ਸੰਤੋਖ ਅਤੇ ਸੰਜਮ ਇਨ੍ਹਾਂ ਨਾਲ ਹੋਣ। ਤੂੰ ਫਿਰ ਗੁਰੂ ਰਾਹੀਂ ਨਾਮ ਨੂੰ ਰਿਦੇ ਵਿਚ ਵਸਾ।

**ਜੋਗੁ ਨ ਖਿੰਥਾ ਜੋਗੁ ਲ ਡੰਡੈ ਜੋਗੁ ਨ ਭਸਮ ਚੜਾਈਐ।।**
**ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ।।**
**ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ।।੧।।**
**ਗਲੀ ਜੋਗੁ ਨ ਹੋਈ।।**
**ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ।।੧।। ਰਹਾਉ।।**
**ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨਾ ਤਾੜੀ ਲਾਈਐ।।**

1. ਆਦਿ ਗ੍ਰੰਥ, ਪੰਨਾ 939

ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੨॥
ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ॥
ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੩॥
ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ॥
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ॥੪॥੧॥੮॥[1]

*ਸੂਹੀ ਮਹਲਾ ੧ ਘਰੁ ੧॥*

ਗੋਦੜੀ ਪਹਿਨਣ ਨਾਲ ਜੋਗੀ ਨਹੀਂ ਬਣ ਜਾਈਦਾ। ਨਾ ਡੰਡਾ ਹੱਥ ਵਿਚ ਲੈਣ ਨਾਲ ਨਾ ਪਿੰਡੇ ਤੇ ਸਵਾਹ ਮਲ ਲੈਣ ਨਾਲ। ਮੁੰਦਰਾਂ ਪਾ ਲੈਣ ਜਾਂ ਸਿਰ ਮੁਨਾ ਲੈਣ ਨਾਲ ਜੋਗੀ ਨਹੀਂ ਹੋ ਜਾਈਦਾ ਨਾ ਸਿੰਙੀ ਵਜਾਣ ਨਾਲ। ਮਾਇਆ ਵਿਚ ਰਹਿੰਦੇ ਹੋਏ ਨਿਰੰਕਾਰ ਵਿਚ ਮਨ ਟਿਕਾਈਏ। ਇਸ ਤਰ੍ਹਾਂ ਜੋਗ ਦੀ ਜਾਚ ਪ੍ਰਾਪਤ ਹੋਵੇਗੀ। ਨਿਰੀਆਂ ਗੱਲਾਂ ਨਾਲ ਜੋਗ ਨਹੀਂ ਮਿਲਦਾ। ਜੋ ਸਭ ਨੂੰ ਇਕੋ ਨਜਰ ਨਾਲ ਵੇਖਦਾ ਤੇ ਆਪਣੇ ਬਰਾਬਰ ਦੇ ਸਮਝਦਾ ਹੈ ਜੋਗੀ ਉਸੇ ਨੂੰ ਕਹਿ ਸਕੀਦਾ ਹੈ। ਮੜ੍ਹਾਂ ਅਤੇ ਮਸਾਣਾਂ ਵਿਚ ਰਹਿਣ ਨਾਲ ਜੋਗ ਨਹੀਂ ਮਿਲਦਾ ਨਾ ਤਾੜੀ ਲਾ ਕੇ ਬੈਠ ਜਾਣ ਨਾਲ। ਨਾ ਦੇਸ ਦੇਸਾਂਤਰਾਂ ਵਿਚ ਫਿਰਨ ਅਤੇ ਤੀਰਥ ਵਿਚ ਨ੍ਹਾਣ ਨਾਲ। ਮਾਇਆ ਵਿਚ ਰਹਿੰਦੇ ਮਨ ਨਿਰੰਜਨ ਵਿਚ ਜੋੜੀਏ ਤਾਂ ਜੋਗ ਦੀ ਜਾਚ ਆਵੇਗੀ। ਜਦੋਂ ਸਤਿਗੁਰ ਮਿਲੇ ਤਾਂ ਦੁਬਿਧਾ ਦੂਰ ਹੋ ਜਾਂਦੀ ਹੈ। ਫਿਰ ਇਧਰ ਉਧਰ ਦੌੜਦੇ ਮਨ ਨੂੰ ਰੋਕੀਏ। ਜਦੋਂ ਸਹਜੇ ਹੀ ਇਹ ਸ਼ਬਦ ਦੀ ਧੁਨੀ ਵਿਚ ਲਗ ਜਾਏਗਾ ਅਤੇ ਆਪਣੇ ਅੰਦਰ ਹੀ ਇਸ ਨੂੰ ਪਰਚਾ ਮਿਲ ਜਾਏਗਾ ਤਾਂ ਲਗਾਤਾਰ ਆਤਮਾਨੰਦ ਦੀ ਅੰਮ੍ਰਿਤ ਧਾਰਾ ਵਗ ਤੁਰੇਗੀ। ਮਾਇਆ ਵਿਚ ਰਹਿੰਦੇ ਜਦੋਂ ਚਿਤ ਨਿਰੰਕਾਰ ਵਿਚ ਟਿਕੇ ਤਾਂ ਜੋਗ ਦੀ ਜੁਗਤੀ ਪਤਾ ਲਗੇਗੀ। ਜੀਉਂਦੇ ਜੀ, ਨਾਨਕ! ਖ਼ੁਦੀ ਦਾ ਨਾਸ ਕਰ ਦੇਵੀਏ ਇਸ ਪਰਕਾਰ ਦਾ ਜੋਗ ਸਾਧੀਏ। ਜਦੋਂ ਵਿਚ ਨਿਰਜਤਨ ਹੀ ਸ਼ਬਦ ਦੀ ਧੁਨ ਅੰਦਰ ਵਜ ਤੁਰੇ ਭਾਵ ਅੱਠੇ ਪਹਿਰ ਮਨ ਸਬਦ ਵਿਚ ਜੁੜਿਆ ਰਹੇ ਤਾਂ ਨਿਰਭੈ ਪਦ ਦੀ ਪ੍ਰਾਪਤੀ ਹੋਵੇਗੀ। ਜੋਗ ਦੀ ਠੀਕ ਜੁਗਤੀ ਤਾਂ ਪ੍ਰਾਪਤ ਹੋਵੇਗੀ ਜਦੋਂ ਮਾਇਆ ਵਿਚ ਰਹਿੰਦੇ ਮਨ ਨਿਰੰਕਾਰ ਵਿਚ ਜੁੜਿਆ ਰਹੇ।

1. ਆਦਿ ਗ੍ਰੰਥ, ਪੰਨਾ 730

# ਭਾਗ ਛੇਵਾਂ

# ਸਮਕਾਲੀ ਭਾਈਚਾਰਕ ਅਤੇ ਰਾਜਨੀਤਕ ਸਥਿਤੀਆਂ

ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥
ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥੨॥੫॥੭॥[1]

*(ਆਦਿ ਗ੍ਰੰਥ, ਪੰਨਾ 662)*

1. ਕਾਜ਼ੀ ਕੂੜ ਬੋਲਦਾ ਹੈ ਅਤੇ ਮੈਲ (ਰਿਸ਼ਵਤ) ਖਾਂਦਾ ਹੈ। ਬ੍ਰਾਹਮਣ ਜੀਵ ਹੱਤਿਆ ਕਰਕੇ ਇਸ਼ਨਾਨ ਕਰਦਾ ਹੈ। ਗਿਆਨ ਨੇਤਰਹੀਣ ਜੋਗੀ ਠੀਕ ਰਾਹ ਨਹੀਂ ਸਮਝਦਾ। ਤਿੰਨੇ ਹੀ (ਭਾਈਚਾਰਕ) ਗਿਰਾਵਟ ਦਾ ਕਾਰਣ ਹਨ।

**ਸਤੀ ਪਾਪੁ ਕਰਿ ਸਤੁ ਕਮਾਹਿ ।। ਗੁਰ ਦੀਖਿਆ ਘਰਿ ਦੇਵਣ ਜਾਹਿ ।।**
**ਇਸਤਰੀ ਪੁਰਖੈ ਖਟਿਐ ਭਾਉ ।। ਭਾਵੈ ਆਵਉ ਭਾਵੈ ਜਾਉ ।।**
**ਸਾਸਤੁ ਬੇਦੁ ਨ ਮਾਨੈ ਕੋਇ ।। ਆਪੋ ਆਪੈ ਪੂਜਾ ਹੋਇ ।।**
**ਕਾਜੀ ਹੋਇ ਕੈ ਬਹੈ ਨਿਆਇ ।। ਫੇਰੇ ਤਸਬੀ ਕਰੇ ਖੁਦਾਇ ।।**
**ਵਢੀ ਲੈ ਕੈ ਹਕੁ ਗਵਾਏ ।। ਜੇ ਕੋ ਪੁਛੈ ਤਾ ਪੜਿ ਸੁਣਾਏ ।।**
**ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ ।। ਲੋਕ ਮੁਹਾਵਹਿ ਚਾੜੀ ਖਾਹਿ ।।**
**ਚਉਕਾ ਦੇ ਕੈ ਸੁਚਾ ਹੋਇ ।। ਐਸਾ ਹਿੰਦੂ ਵੇਖਹੁ ਕੋਇ ।।**
**ਜੋਗੀ ਗਿਰਹੀ ਜਟਾ ਬਿਭੂਤ ।। ਆਗੈ ਪਾਛੈ ਰੋਵਹਿ ਪੂਤ ।।**
**ਜੋਗ ਨ ਪਾਇਆ ਜੁਗਤਿ ਗਵਾਈ ।। ਕਿਤੁ ਕਾਰਣਿ ਸਿਰਿ ਛਾਈ ਪਾਈ ।।**
**ਨਾਨਕ ਕਲਿ ਕਾ ਏਹੁ ਪਰਵਾਣੁ ।। ਆਪੇ ਆਖਣੁ ਆਪੇ ਜਾਣੁ ।।੧ ।।**[1]

***ਵਾਰ ਰਾਮਕਲੀ ਸਲੋਕ ੧ ਪਉੜੀ ੧੧ ।।***

ਪਾਪਾਂ ਦੁਆਰਾ ਧਨ ਕਮਾ ਕੇ ਦਾਨੀ ਦਾਨ ਕਰਦੇ ਹਨ। ਗੁਰੂ ਸਿੱਖਾਂ ਦੇ ਘਰਾਂ ਵਿਚ ਉਪਦੇਸ਼ ਦੇਣ ਜਾਂਦੇ ਹਨ। ਇਸਤ੍ਰੀ ਦਾ ਪ੍ਰੇਮ ਖਸਮ ਦੀ ਖੱਟੀ ਨਾਲ ਹੈ। ਭਾਵੇਂ ਘਰ ਆਵੇ ਜਾਂ ਚਲਾ ਜਾਵੇ ਇਸ ਦੀ ਪ੍ਰਵਾਹ ਨਹੀਂ । ਸ਼ਾਸਤਰਾਂ ਵੇਦਾਂ ਦਾ ਕਹਿਣਾ ਕੋਈ ਨਹੀਂ ਮੰਨਦਾ। ਸਭ ਆਪਣੇ ਆਪ ਦੀ ਪੂਜਾ ਕਰਦੇ ਹਨ। ਕਾਜ਼ੀ ਮੁਕੱਰਰ ਹੋ ਕੇ ਨਿਆਂ ਕਰਨ ਬੈਠਦਾ ਹੈ। ਤਸਬੀ ਫੇਰਦਾ ਤੇ ਖ਼ੁਦਾ ਦਾ ਨਾਮ ਉਚਾਰੀ ਜਾਂਦਾ ਹੈ ਪਰ ਵੱਢੀ ਲੈ ਕੇ ਸਾਇਲ ਦਾ ਹੱਕ ਮਾਰ ਦਿੰਦਾ ਹੈ। ਪੁੱਛੋ ਤਾਂ ਪੁਸਤਕਾਂ ਵਿਚੋਂ ਪੜ੍ਹ ਕੇ ਘਰ ਪੂਰਾ ਕਰ ਦਿੰਦਾ ਹੈ। ਹਿੰਦੂਆਂ ਦੇ ਕੰਨਾਂ ਅਤੇ ਦਿਲਾਂ ਵਿਚ ਜੋ ਤੁਰਕ ਆਖਦੇ ਹਨ . ਉਹ ਸਮਾਇਆ ਹੋਇਆ ਹੈ। ਚੁਗਲੀਆਂ ਕਰ ਕੇ ਲੋਕਾਂ ਨੂੰ ਲੁਟਾਂਦੇ ਹਨ ਅਤੇ ਇਸ ਦੀ ਕਮਾਈ ਤੇ ਗੁਜ਼ਾਰਾ ਕਰਦੇ ਹਨ। ਫਿਰ ਚੌਂਕੇ ਦੇ ਦੇ ਕੇ ਆਪਣੇ ਆਪ ਨੂੰ ਸੁੱਚਾ ਆਖਦੇ ਹਨ। ਭਾਈ ਅਜਿਹੇ ਹਿੰਦੂਆਂ ਵਲ ਵੇਖੋ। ਜੋਗੀ ਜਟਾਂ ਰਖ ਬਿਭੂਤ ਮਲੀ ਗ੍ਰਹਿਸਤੀ ਬਣੇ ਹੋਏ ਹਨ। ਇਰਦ ਗਿਰਦ ਧੀਆਂ ਪੁੱਤਰ ਪਏ ਰੋਂਦੇ ਹਨ। ਜੋਗ ਤੇ ਸਿੱਧ ਨਾ ਹੋਇਆ। ਪਰ ਆਪਣੀ ਜੁਗਤ ਗਵਾ ਲਈ। ਪੁੱਛੋ ਸਿਰ ਵਿਚ ਸਵਾਹ ਕਿਉਂ ਪਾਈ ਸੀ। ਨਾਨਕ! ਕਲਜੁਗ ਦੀ ਇਹ ਨਿਸ਼ਾਨੀ ਹੈ। ਜੋ ਕੁਝ ਆਖਦੇ ਹਨ ਆਪੇ ਹੀ ਉਸ ਦੀ ਵਿਆਖਿਆ ਕਰਦੇ ਹਨ।

**ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ ।।**
**ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ ।।੫ ।।**
**ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ ।।**
**ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ।।੬ ।।੧ ।।੮ ।।**[2]

***ਬਸੰਤ ਹਿੰਡੋਲ ਮਹਲਾ ੧ ਘਰੁ ੨***

ਅੱਜ ਕੱਲ੍ਹ ਸੇਖਾਂ ਦੀ ਵਾਰੀ (ਰਾਜ ਕਰਨ) ਦੀ ਆ ਗਈ ਹੈ। ਪਰਮਾਤਮਾ ਨੂੰ ਅਲਹ

1. ਆਦਿ ਗ੍ਰੰਥ, ਪੰਨਾ 951
2. ਆਦਿ ਗ੍ਰੰਥ, ਪੰਨਾ 1191

ਕਹਿੰਦੇ ਹਨ। ਦੇਵਤਿਆਂ ਦੇ ਮੰਦਰਾਂ ਤੇ ਟੈਕਸ ਲਗ ਗਿਆ ਹੈ। ਇਹ ਦਸਤੂਰ ਚਲ ਪਿਆ ਹੈ। ਕੂਜਾ, ਬਾਂਗ, ਨਿਮਾਜ਼ ਮੁਸੱਲਾ ਇਹ ਪਰਧਾਨ ਹਨ। ਹੁਣ ਰੱਬ ਵੀ ਨੀਲੇ ਰੂਪ ਵਾਲਾ ਮੰਨਿਆ ਜਾਣ ਲਗ ਪਿਆ ਹੈ। ਹਰ ਘਰ ਵਿਚ ਮੀਆਂ ਆਖ ਕੇ ਇਕ ਦੂਜੇ ਨੂੰ ਬੁਲਾਂਉਂਦੇ ਹਨ। ਬੋਲੀ ਵੀ ਵਟ ਗਈ ਹੈ।

ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ॥
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ॥
ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ॥
ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ॥੧॥ਮ:੧॥
ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ॥
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥
ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥
ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ॥੨॥[1]

*ਵਾਰ ਸਾਰੰਗ ਪਉੜੀ ੧੪ ਸਲੋਕ॥*

ਕੁੱਤੇ ਦੇ ਮੂੰਹ ਵਾਲਾ ਕਲਜੁਗ ਆ ਗਿਆ ਹੈ। ਹਰਾਮ (ਪਰਾਇਆ ਹੱਕ ਖਾਣਾ) ਹੁਣ ਜਾਇਜ਼ ਮੰਨਿਆ ਜਾਂਦਾ ਹੈ। ਕੂੜ ਬੋਲ ਬੋਲ ਇਕ ਦੂਜੇ ਵਲ ਕੁੱਤਿਆਂ ਵਾਂਗ ਭੌਂਕਦੇ ਹਨ। ਧਰਮ ਦਾ ਵਿਚਾਰ ਖ਼ਤਮ ਹੋ ਗਿਆ ਹੈ। ਜੀਉਂਦਿਆਂ ਕੋਈ ਇੱਜ਼ਤ ਨਹੀਂ। ਮਰਨਗੇ ਪਿਛੇ ਮੰਦੀ ਵਾਸ਼ਨਾ ਛੱਡ ਜਾਣਗੇ। ਜੋ ਲਿਖਿਆ ਹੈ ਵਰਤ ਰਿਹਾ ਹੈ। ਜੋ ਕਰਤਾਰ ਦਾ ਹੁਕਮ ਹੈ, ਉਹੋ ਵਾਪਰਦਾ ਹੈ। ਤੀਵੀਆਂ ਬੇਸਮਝ ਹਨ। ਮਰਦ ਉਨ੍ਹਾਂ ਦੇ ਸ਼ਿਕਾਰੀ ਬਣ ਗਏ ਹਨ। ਚੰਗਾ ਆਚਾਰ, ਸੰਜਮ ਅਤੇ ਪਵਿੱਤਰਤਾ ਗਾਇਬ ਹੋ ਗਏ ਹਨ। ਨਾ ਖਾਣ ਜੋਗ ਚੀਜ਼ਾਂ ਖਾਧੀਆਂ ਜਾ ਰਹੀਆਂ ਹਨ। ਧਰਮ ਆਪਣੇ ਘਰ ਜਾ ਲੁਕਿਆ ਹੈ। ਇੱਜ਼ਤ ਵੀ ਉਸ ਦੇ ਨਾਲ ਹੀ ਤੁਰ ਗਈ ਹੈ। ਨਾਨਕ! ਇਕੋ ਸੱਚਾ ਰੱਬ ਹੀ ਸੱਚਾ ਹੈ। ਦੂਜਾ ਕੋਈ ਹੋਰ ਨਾ ਢੂੰਡ।

ਹਰਣਾਂ ਬਾਜਾਂ ਤੈ ਸਿਕਦਾਰਾਂ ਏਨਾ ਪੜ੍ਹਿਆ ਨਾਉ॥
ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ॥
ਸੋ ਪੜਿਆ ਸੋ ਪੰਡਿਤੁ ਬੀਨਾ ਜਿਨੀ ਕਮਾਣਾ ਨਾਉ॥
ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ॥੧॥
ਰਾਜੇ ਸੀਹ ਮੁਕਦਮ ਕੁਤੇ॥
ਜਾਇ ਜਗਾਇਨ ਬੈਠੇ ਸੁਤੇ॥ ਚਾਕਰ ਨਹਦਾ ਪਾਇਨਿ ਘਾਉ॥
ਰਤੁ ਪਿਤੁ ਕੁਤਿਹੋ ਚਟਿ ਜਾਹੁ॥
ਜਿਥੈ ਜੀਆਂ ਹੋਸੀ ਸਾਰ॥ ਨਕੀਂ ਵਢੀਂ ਲਾਇਤਬਾਰ॥੨॥[2]

*ਵਾਰ ਮਲਾਰ ਪਉੜੀ ੨੨ ਸਲੋਕ॥*

1. ਆਦਿ ਗ੍ਰੰਥ, ਪੰਨੇ 1242-1243
2. ਆਦਿ ਗ੍ਰੰਥ, ਪੰਨਾ 1288

ਹਰਣਾਂ, ਬਾਜਾਂ ਅਤੇ ਸਥਾਨਕ ਅਫ਼ਸਰਾਂ ਨੂੰ ਸੁਸਿਖਿਅਤ ਆਖਿਆ ਜਾਂਦਾ ਹੈ। ਇਹ ਆਪਣੀ ਜਾਤੀ ਨੂੰ ਜਿਥੇ ਫਾਹੀ ਲਗੀ ਹੈ ਉਥੇ ਲੈ ਜਾ ਕੇ ਫਸਾ ਦਿੰਦੇ ਹਨ, ਪਰ ਮੌਤ ਮਗਰੋਂ ਇਨ੍ਹਾਂ ਨੂੰ ਕੋਈ ਥਾਂ ਨਹੀਂ ਮਿਲੇਗੀ। ਉਹੀ ਵਿਦਵਾਨ ਹੈ, ਉਹੋ ਹੀ ਦੂਰਦਰਸ਼ੀ ਪੰਡਿਤ ਹੈ ਜਿਸ ਨੇ ਨਾਮ ਨੂੰ ਕਮਾਇਆ ਹੈ। ਰੁੱਖ ਦੀ ਜੜ੍ਹ ਪਹਿਲੋਂ ਜ਼ਮੀਨ ਅੰਦਰ ਪੱਕੀ ਹੁੰਦੀ ਹੈ ਤਾਂ ਫਿਰ ਉਪਰ ਆ ਕੇ ਛਾਂ ਦਿੰਦਾ ਹੈ। ਭਾਵ ਰਾਜੇ ਦੀ ਜੜ੍ਹ ਰਈਅਤ ਵਿਚ ਪੱਕੀ ਹੋਵੇ ਉਹੋ ਹੀ ਜਨਤਾ ਦਾ ਭਲਾ ਕਰ ਸਕਦਾ ਹੈ।

ਰਾਜੇ ਸੀਂਹ ਹਨ ਅਤੇ ਮੁਕੱਦਮ ਕੁੱਤੇ ਹਨ। ਅਮਨ ਨਾਲ ਰਹਿੰਦੇ ਲੋਕਾਂ ਨੂੰ ਜਾ ਉਠਾਉਂਦੇ ਹਨ। ਨੌਕਰ ਤਾਂ ਤੇਜ਼ ਨਹੁੰਆਂ ਨਾਲ ਜ਼ਖ਼ਮੀ ਕਰ ਦਿੰਦੇ ਹਨ। ਕੁੱਤੇ (ਮੁਕੱਦਮ) ਜੋ ਰਤ ਜਾਂ ਪਿਤ ਵਗਦੀ ਹੈ ਚੱਟ ਜਾਂਦੇ ਹਨ। ਜਿਥੇ ਜੀਵਾਂ ਦੀ ਪੁੱਛ ਪੜਤਾਲ ਹੋਵੇਗੀ। ਇਨ੍ਹਾਂ ਨੱਕ ਵੱਢਿਆਂ (ਬੇਸ਼ਰਮਾਂ) ਤੇ ਕੋਈ ਇਤਬਾਰ ਨਹੀਂ ਕੀਤਾ ਜਾਏਗਾ।

**ਮਾਣਸ ਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ ਗਲਿ ਤਾਗ॥**
**ਤਿਨ ਘਰਿ ਬ੍ਰਹਮਣ ਪੂਰਹਿ ਨਾਦ॥ ਉਨਾ ਭਿ ਆਵਹਿ ਓਈ ਸਾਦ॥**
**ਕੂੜੀ ਰਾਸਿ ਕੂੜਾ ਵਾਪਾਰੁ॥ ਕੂੜੁ ਬੋਲਿ ਕਰਹਿ ਆਹਾਰੁ॥**
**ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥**
**ਮਥੈ ਟਿਕਾ ਤੇੜਿ ਧੋਤੀ ਕਖਾਈ॥ ਹਥਿ ਛੁਰੀ ਜਗਤ ਕਾਸਾਈ॥**
**ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ॥**
**ਅਭਾਖਿਆ ਕਾ ਕੁਠਾ ਬਕਰਾ ਖਾਣਾ॥ ਚਉਕੇ ਉਪਰਿ ਕਿਸੈ ਨ ਜਾਣਾ॥**
**ਦੇ ਕੈ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਆਰ॥**
**ਮਤੁ ਭਿਟੈ ਵੇ ਮਤੁ ਭਿਟੈ॥ ਇਹੁ ਅੰਨੁ ਅਸਾਡਾ ਫਿਟੈ॥**
**ਤਨਿ ਫਿਟੈ ਫੇੜ ਕਰੇਨਿ॥ ਮਨਿ ਜੂਠੈ ਚੁਲੀ ਭਰੇਨਿ॥**
**ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥੨॥**[1]

***ਵਾਰ ਆਸਾ ਪਉੜੀ ੧੬ ਸਲੋਕ॥***

ਮਨੁੱਖਾਂ ਨੂੰ ਖਾਣ ਵਾਲੇ (ਜ਼ੁਲਮ ਕਰਨ ਵਾਲੇ) ਨਮਾਜ਼ਾਂ ਪੜ੍ਹਦੇ ਹਨ। ਜੋ ਉਨ੍ਹਾਂ ਲਈ ਮਨੁੱਖਾਂ ਨੂੰ ਕੋਹਦੇ ਹਨ ਉਨ੍ਹਾਂ ਜੰਞੂ ਪਾਏ ਹੋਏ ਹਨ। ਬ੍ਰਾਹਮਣ ਉਨ੍ਹਾਂ ਦੇ ਘਰਾਂ ਵਿਚ ਆ ਕੇ ਨਾਦ ਵਜਾਉਂਦੇ ਹਨ। (ਜਗਾਂ ਵਿਚ ਖਾਣਾ ਖਾ ਕੇ ਨਾਦ ਵਜਾਏ ਜਾਂਦੇ ਸਨ)। ਉਹ ਇਹ ਗੱਲਾਂ ਪਸੰਦ ਕਰਦੇ ਹਨ। ਰਾਸ ਵੀ ਕੂੜੀ ਤੇ ਇਹ ਵਪਾਰ ਵੀ ਕੂੜਾ। ਕੂੜ ਬੋਲ ਕੇ ਰੋਟੀਆਂ ਖਾਂਦੇ ਹਨ। ਸ਼ਰਮ ਅਤੇ ਧਰਮ ਦਾ ਡੇਰਾ ਉਠ ਗਿਆ ਅਤੇ ਕੂੜ ਭਰਪੂਰ ਹੋ ਰਿਹਾ ਹੈ। ਮੱਥੇ ਤੇ ਟਿੱਕਾ ਹੈ ਲੱਕ ਨਾਲ ਕਖਾਈ ਰੰਗ ਦੀ ਧੋਤੀ ਹੈ। ਹੱਥ ਵਿਚ ਛੁਰੀ ਲੈ ਕੇ ਜਨਤਾ ਨੂੰ ਕੋਹ ਰਹੇ ਹਨ। ਨੀਲੇ ਕਪੜੇ ਪਾ ਕੇ ਹਾਕਮਾਂ ਦੀ ਨਜ਼ਰ ਵਿਚ ਚੰਗੇ ਬਣਦੇ ਹਨ ਅਤੇ ਜਿਨ੍ਹਾਂ ਨੂੰ ਮਲੇਛ ਆਖਦੇ ਹਨ ਉਨ੍ਹਾਂ ਪਾਸੋਂ ਧਨ ਲੈ ਕੇ ਆਪਣੀਆਂ ਧਰਮ ਪੁਸਤਕਾਂ ਦੀ ਪੂਜਾ ਕਰਦੇ ਹਨ। ਜਿਸ ਬੱਕਰੇ ਨੂੰ ਕੋਹਣ ਵੇਲੇ ਪਰਦੇਸੀ ਬੋਲੀ ਦਾ ਮੰਤ੍ਰ ਪੜ੍ਹਿਆ ਗਿਆ ਹੈ ਉਸ ਦਾ ਮਾਸ ਖਾਂਦੇ ਹਨ, ਪਰੰਤੂ ਇਹ ਆਖਦੇ ਹਨ ਸਾਡੇ ਚੌਂਕੇ ਦੇ ਨੇੜੇ ਕੋਈ ਨਾ ਆਵੇ। ਮਤਾਂ ਕੋਈ ਭਿਟ ਜਾਵੇ ਅਤੇ

1. ਆਦਿ ਗ੍ਰੰਥ, ਪੰਨੇ 471–472

ਇਹ ਅੰਨ ਅਸਾਡਾ ਅਪਵਿੱਤਰ ਹੋ ਜਾਵੇ। ਅਪਵਿੱਤਰ ਸਰੀਰ ਨਾਲ ਮੰਦੇ ਕੰਮ ਕਰਦੇ ਹਨ। ਮਨ ਜੂਠਾ ਹੈ, ਪਰ ਚੁਲੀਆਂ ਕਰਕੇ ਸੁੱਚੇ ਬਣਦੇ ਹਨ। ਨਾਨਕ ਆਖ। ਸੱਚ ਦਾ ਧਿਆਨ ਕਰਕੇ ਜਦੋਂ ਸੱਚ ਦੀ ਪ੍ਰਾਪਤੀ ਹੋ ਜਾਵੇ ਤਾਂ ਸੁਚ ਆਉਂਦੀ ਹੈ।

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥**
**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥**
**ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥**
**ਵਿਚਿ ਹਉਮੈ ਕਰਿ ਦੁਖੁ ਰੋਈ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥੧॥**[1]

***ਵਾਰ ਮਾਝ ਪਉੜੀ ੧੬ ਸਲੋਕੁ ਮਹਲਾ ੧॥***

ਕਲਿਜੁਗ ਇਕ ਛੁਰੀ ਹੈ ਤੇ ਰਾਜੇ ਕਸਾਈ ਹਨ। ਧਰਮ ਖੰਭ ਲਾ ਕੇ ਉੱਡ ਗਿਆ ਹੈ। ਕੂੜ ਦੀ ਮੱਸਿਆ ਦੀ ਕਾਲੀ ਰਾਤ ਵਿਚ ਸੱਚ ਦਾ ਚੰਦ੍ਰਮਾ ਅਦਿਖ ਹੋ ਗਿਆ ਹੈ। ਪਤਾ ਨਹੀਂ ਲਗਦਾ ਉਹ ਕਿਥੇ ਹੈ। ਇਸ ਅਨ੍ਹੇਰੇ ਵਿਚ ਰਾਹ ਨਹੀਂ ਲਭਦਾ ਮੈਂ ਢੂੰਡ ਢੂੰਡ ਕੇ ਹੈਰਾਨ ਹੋ ਰਿਹਾ ਹਾਂ। ਲੋਕੀ ਖ਼ੁਦਗਰਜ਼ੀ ਦੇ ਕੰਮ ਕਰ ਦੁਖੀ ਹੋ ਰਹੇ ਹਨ। ਨਾਨਕ! ਇਨ੍ਹਾਂ ਦਾ ਛੁਟਕਾਰਾ ਕਿਸ ਤਰ੍ਹਾਂ ਹੋਵੇਗਾ?

**ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥**
**ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ।**
**ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ॥**
**ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ॥**
**ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ॥**
**ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ॥**
**ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ॥**
**ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥**
**ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ॥**
**ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ।੨॥**[2]

***ਵਾਰ ਆਸਾ ਪਉੜੀ ੧੧ ਸਲੋਕ॥***

ਲੋਭ ਤੇ ਪਾਪ ਦੋਵੇਂ ਮਹਤਾ ਅਤੇ ਰਾਜਾ ਹਨ। ਕੂੜ ਉਨ੍ਹਾਂ ਦਾ ਮੁਕਾਮੀ ਅਫ਼ਸਰ ਹੈ। ਕਾਮ ਨਾਇਬ ਹੈ ਜਿਸ ਦੀ ਸਲਾਹ ਲਈ ਜਾਂਦੀ ਹੈ। ਇਹ ਸਾਰੇ ਰਲ ਕੇ ਸੋਚਾਂ ਸੋਚਦੇ ਹਨ। ਆਪਣੇ ਹੱਕਾਂ ਤੋਂ ਅਣਜਾਣ ਰਈਅਤ ਅੰਨ੍ਹੀ ਹੈ। ਉਹ ਇਨ੍ਹਾਂ ਦੀ ਤ੍ਰਿਸ਼ਨਾ ਦੀ ਅੱਗ ਨੂੰ ਵੱਢੀ ਦੇ ਦੇ ਭੜਕਾਂਦੀ ਹੈ। ਜੋ ਗਿਆਨੀ ਅਖਵਾਉਂਦੇ ਹਨ ਉਹ ਰੂਪ ਵਟਾ ਕੇ ਸ਼ਿੰਗਾਰ ਕਰ ਕੇ ਵਾਜਿਆਂ ਦੀ ਸੁਰ ਵਿਚ ਜੋਧਿਆਂ ਦੇ ਝਗੜਿਆਂ ਤੇ ਕਥਾਵਾਂ ਦਾ ਗਾਇਨ ਕਰਦੇ ਹਨ। ਮੂਰਖ ਵਿਦਵਾਨ ਬਹਿਸਾਂ ਵਿਚ ਚਾਲਾਕੀਆਂ ਅਤੇ ਧਨ ਇਕੱਠਾ

---

1. ਆਦਿ ਗ੍ਰੰਥ, ਪੰਨਾ 145
2 ਆਦਿ ਗ੍ਰੰਥ, ਪੰਨੇ 468-469

ਕਰਨ ਨਾਲ ਪਿਆਰ ਕਰਦੇ ਹਨ। ਧਰਮੀ ਧਰਮ ਦਾ ਕੰਮ ਕਰਕੇ ਆਪਣੀ ਮਸ਼ਹੂਰੀ ਕਰਾਉਂਦੇ ਹਨ ਅਤੇ ਇਵਜ਼ ਵਿਚ ਮੁਕਤੀ ਮੰਗਦੇ ਹਨ। ਜੋ ਜਤੀ ਅਖਵਾਉਂਦੇ ਹਨ ਉਨ੍ਹਾਂ ਨੂੰ ਜਾਚ ਤੇ ਆਉਂਦੀ ਨਹੀਂ ਘਰ ਬਾਰ ਤਿਆਗ ਕੇ ਬਹਿ ਜਾਂਦੇ ਹਨ। ਹਰ ਕੋਈ ਆਪਣੇ ਆਪ ਨੂੰ ਪੂਰਾ ਆਖਦਾ ਹੈ। ਆਪਣੀ ਕਮੀ ਕੋਈ ਨਹੀਂ ਵਿਚਾਰਦਾ। ਪਰ ਜਦੋਂ ਇੱਕ ਛਾਬੇ ਵਿਚ ਰੱਬ ਤੇ ਨਿਸਚੇ ਦਾ ਤੋਲ ਰਖ ਕੇ ਤੋਲਿਆ ਗਿਆ ਤਾਂ ਅਸਲੀਅਤ ਦਾ ਪਤਾ ਲਗੇਗਾ।

## ਗੁਰੂ ਜੀ ਦੀ ਦੂਰਬੀਨੀ

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥**
**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥**
**ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥**
**ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥**
**ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥**
**ਜਾਤਿ ਸਨਾਤੀ ਹੋਰਿ ਹਿੰਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥**
**ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥੧॥**
**ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ॥**
**ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥**
**ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥**
**ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ॥**
**ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥**
**ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥੨॥੩॥੫॥**[1]

*ਤਿਲੰਗ ਮਹਲਾ ੧ ਘਰੁ ੨॥*

ਹੇ ਲਾਲੋ! ਜਿਸ ਤਰ੍ਹਾਂ ਦੀ ਬਾਣੀ ਪਰਮਾਤਮਾ ਕੋਲੋਂ ਆਉਂਦੀ ਹੈ ਮੈਂ ਉਹੋ ਹੀ ਦੱਸ ਦਿੰਦਾ ਹਾਂ। ਕਾਬਲ ਤੋਂ ਪਾਪ ਦੀ ਜੰਞ ਲੈ ਕੇ ਬਾਬਰ ਧਾਵਾ ਕਰ ਰਿਹਾ ਹੈ ਅਤੇ ਹਿੰਦੁਸਤਾਨ ਰੂਪੀ ਬਹੂ ਦਾ ਦਾਨ ਜ਼ਬਰਦਸਤੀ ਨਾਲ ਮੰਗੇਗਾ। ਸ਼ਰਮ ਅਤੇ ਧਰਮ ਦੋਵੇਂ ਲੁਕ ਜਾਣਗੇ। ਕੂੜ ਪਰਧਾਨ ਬਣ ਕੇ ਫਿਰੇਗਾ। ਕਾਜੀਆਂ ਅਤੇ ਬ੍ਰਾਹਮਣਾਂ ਦੀ ਗੱਲ ਮੁਕ ਜਾਏਗੀ। ਸ਼ੈਤਾਨ ਵਿਆਹ ਪੜ੍ਹੇਗਾ। ਮੁਸਲਮਾਨੀਆਂ ਆਪਣੀਆਂ ਧਰਮ ਪੁਸਤਕਾਂ ਪੜ੍ਹਦੀਆਂ ਮੁਸੀਬਤ ਵਿਚ ਖੁਦਾ ਦਾ ਨਾਮ ਕੂਕਣਗੀਆਂ। ਉਨ੍ਹਾਂ ਨਾਲ ਹੀ ਗਿਣ ਲਉ ਹਿੰਦੂ ਅਤੇ ਨੀਚ ਜਾਤਾਂ ਦੀਆਂ ਇਸਤਰੀਆਂ ਸੁਹਾਗ ਦੇ ਗੀਤਾਂ ਦੀ ਥਾਂ ਕਤਲਆਮ ਦੀ ਉਸਤਤ ਹੋਵੇਗੀ। ਅਤੇ ਰੱਤ ਦਾ ਕੇਸਰ ਛਿਣਕਿਆ ਜਾਏਗਾ। ਇਸ ਸ਼ਹਿਰ ਵਿਚ ਜੋ ਲਾਸ਼ਾਂ ਦੀ ਪੁਰੀ ਬਣ ਜਾਏਗਾ, ਇਹ ਗੱਲ ਆਖ ਕੇ ਨਾਨਕ ਮਾਲਿਕ ਦੇ ਗੁਣ ਗਾਉਂਦਾ ਹੈ। ਜਿਸ

1. ਆਦਿ ਗ੍ਰੰਥ ਪੰਨੇ 722-723

ਨੇ ਇਹ ਸ੍ਰਿਸ਼ਟੀ ਪੈਦਾ ਕੀਤੀ ਅਤੇ ਧੰਦਿਆਂ ਵਿਚ ਲਾਈ ਹੈ ਉਹ ਇਹ ਸਭ ਕੁਝ ਵੱਖਰਾ ਬੈਠ ਕੇ ਵੇਖ ਰਿਹਾ ਹੈ। ਉਹ ਮਾਲਿਕ ਸਦਾ ਰਹਿਣ ਵਾਲਾ ਹੈ। ਉਸ ਦਾ ਫ਼ੈਸਲਾ ਵੀ ਸੱਚਾ ਹੈ। ਇਸ ਮਸਲੇ ਦਾ ਨਿਆਂ ਵੀ ਠੀਕ ਹੀ ਰਹੇਗਾ। ਸਰੀਰਾਂ ਰੂਪੀ ਕਪੜੇ ਟੋਟੇ ਟੋਟੇ ਹੋ ਜਾਣਗੇ। ਹਿੰਦੁਸਤਾਨ ਇਹ ਬੋਲ ਯਾਦ ਕਰੇਗਾ। ਮੁਗਲ, ਸੰਮਤ 1578 ਵਿਚ ਆਵਣਗੇ 1597 ਵਿਚ ਚਲੇ ਜਾਣਗੇ। ਇਕ ਹੋਰ ਸੂਰਬੀਰ[1] ਫਿਰ ਤਾਕਤ ਫੜੇਗਾ। ਨਾਨਕ ਸੱਚੇ ਦੀ ਬਾਣੀ ਉਚਾਰ ਰਿਹਾ ਹੈ। ਜਦੋਂ ਵੇਲਾ ਆਵੇਗਾ। ਉਹ ਸਚੁ ਹੀ ਸੁਣਾਵੇਗਾ।

## ਬਾਬਰਵਾਣੀ ਤੇ ਖੇਦ ਦਾ ਪ੍ਰਗਟਾਅ

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥
ਕਰਤਾ ਤੂੰ ਸਭਨਾ ਕਾ ਸੋਈ॥ ਜੇ ਸਕਤਾ ਸਕਤੇ ਕਉ ਮਾਰੇ
ਤਾ ਮਨ ਰੋਸੁ ਨ ਹੋਈ।੧।ਰਹਾਉ॥
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥
ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ॥
ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ।੨॥
ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ॥
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ॥
ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ।੩।੫।੩੯॥[2]

*ਆਸਾ ਘਰ ੬ ਮਹਲਾ ੧॥*

ਖੁਰਾਸਾਨ ਬਚਾ ਲਿਆ ਗਿਆ ਅਤੇ ਹਿੰਦੁਸਤਾਨ ਨੂੰ ਡਰਾਇਆ ਗਿਆ। ਕਰਤਾਰ ਆਪਣੇ ਆਪ ਤੇ ਦੋਸ਼ ਨਹੀਂ ਲੈਂਦਾ। ਉਸ ਮੁਗਲ ਨੂੰ ਜਮ ਰੂਪ ਬਣਾ ਕੇ ਭੇਜ ਦਿਤਾ। ਜਨਤਾ ਨੂੰ ਇਤਨੀ ਮਾਰ ਪਈ ਕਿ ਉਹ ਕੁਰਲਾ ਉਠੇ। ਤੈਨੂੰ ਉਨ੍ਹਾਂ ਤੇ ਕੀ ਤਰਸ ਨਾ ਆਇਆ? ਹੇ ਨਿਰੰਕਾਰ ਤੂੰ ਸਭਨਾਂ ਦਾ ਸਾਂਝਾ ਹੈਂ। ਜੇ ਬਲਵਾਨ ਕਿਸੇ ਬਲਵਾਨ ਨੂੰ ਮਾਰੇ ਤਾਂ ਮਨ ਵਿਚ ਕ੍ਰੋਧ ਨਹੀਂ ਆਉਂਦਾ। ਪਰ ਜੇ ਬਲਵਾਨ ਸ਼ੇਰ (ਗਊਆਂ) ਦੇ ਵੱਗ ਤੇ ਜਾ ਹੱਲਾ ਕਰੇ ਤਾਂ ਖਸਮ ਤੋਂ ਜਵਾਬ ਲਿਆ ਜਾਂਦਾ ਹੈ। (ਪਰ ਲੋਧੀ ਜੋ ਮਾਲਿਕ ਸਨ) ਉਨ੍ਹਾਂ ਰਤਨ ਰੂਪੀ ਦੇਸ਼ ਨੂੰ ਵਿਗਾੜ ਦਿਤਾ ਅਤੇ ਆਪ ਕੁੱਤਿਆਂ ਦੀ ਮੌਤ ਮਰੇ। ਮੌਤ ਮਗਰੋਂ ਉਨ੍ਹਾਂ ਨੂੰ ਕਿਸੇ ਯਾਦ ਨਹੀਂ ਕਰਨਾ। ਪਰ ਵੇਖ! ਤੇਰੀ ਵਡਿਆਈ ਇਹ ਹੈ ਕਿ ਤੂੰ ਆਪੇ ਜੋੜਦਾ ਹੈ ਅਤੇ ਆਪੇ ਹੀ ਅੱਡ ਕਰ ਦਿੰਦਾ ਹੈ। ਜੇ ਕੋਈ ਆਪਣੇ ਆਪ ਨੂੰ ਵੱਡਾ ਅਖਵਾ ਕੇ ਮਨ ਭਾਉਂਦੇ ਐਸ਼ ਕਰੇ ਤਾਂ ਮਾਲਿਕ ਦੀ ਨਜ਼ਰ ਵਿਚ ਉਹ ਕੀੜਾ ਹੈ, ਜੋ ਦਾਣੇ ਟੁਕ ਟੁਕ ਖਾ ਰਿਹਾ ਹੈ। ਨਾਨਕ! ਪੁਰਸ਼ ਨੂੰ ਮਿਲਦਾ ਤਦੋਂ ਕੁਝ ਹੈ ਜਦੋਂ ਨਾਮ ਉਚਾਰਨ

1 ਸ਼ੇਰ ਸ਼ਾਹ ਸੂਰੀ ਵਲ ਇਸ਼ਾਰਾ ਹੈ

2. ਆਦਿ ਗ੍ਰੰਥ, ਪੰਨਾ 360

ਕਰ ਕੇ ਉਹ ਖ਼ੁਦੀ ਦਾ ਨਾਸ ਕਰ ਦੇਵੇ ਅਤੇ ਆਪੇ ਦੀ ਮੌਤ ਮਗਰੋਂ ਸਦਾ ਦਾ ਜੀਵਨ ਪ੍ਰਾਪਤ ਕਰੇ।

**ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ।।**
**ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ।।**
**ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ।।੧।।**[1]

ਜਿਨ੍ਹਾਂ ਦੇ ਸਿਰ ਤੇ ਪਟੀਆਂ ਢਲੀਆਂ ਸੋਭਦੀਆਂ ਸਨ ਅਤੇ ਵਿਚਲੀ ਚੀਰ ਵਿਚ ਸੰਧੂਰ ਪਿਆ ਸੀ, ਉਨ੍ਹਾਂ ਦੇ ਸਿਰ ਕਾਤੀਆਂ ਨਾਲ ਮੁੰਨੇ ਗਏ ਅਤੇ ਮਿੱਟੀ ਉੱਡ ਉੱਡ ਗਲ ਤੀਕ ਅਪੜੀ ਹੋਈ ਹੈ। ਉਹ ਮਹਿਲਾਂ ਵਿਚ ਰਹਿੰਦੀਆਂ ਹਨ, ਪਰ ਹੁਣ ਖੁਲ੍ਹੀ ਥਾਂ ਵਿਚ ਵੀ ਉਹ ਬੈਠ ਨਹੀਂ ਸਕਦੀਆਂ।

**ਆਦੇਸੁ ਬਾਬਾ ਆਦੇਸੁ।।**
**ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ।।੧।। ਰਹਾਉ।।**
**ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ।।**
**ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ।।**
**ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ।।੨।।**
**ਇਕੁ ਲਖੁ ਲਹਨਿ ਬਹਿਠੀਆ ਲਖੁ ਲਹਨਿ ਖੜੀਆ।।**
**ਗਰੀ ਛੁਹਾਰੇ ਖਾਂਦੀਆ ਮਾਣਨਿ ਸੇਜੜੀਆ।।**
**ਤਿਨ੍ਹ ਗਲਿ ਸਿਲਕਾ ਪਾਈਆ ਤੁਟਨਿ ਮੋਤਸਰੀਆ।।੩।।**
**ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗੁ ਲਾਇ।।**
**ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ।।**
**ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ।।੪।।**
**ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ।।**
**ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ।।**
**ਬਾਬਾਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ।।੫।।**
**ਇਕਨਾ ਵਖਤ ਖੁਆਈਅਹਿ ਇਕਨਾ ਪੂਜਾ ਜਾਇ।।**
**ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ।।**
**ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ।।੬।।**
**ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ।।**
**ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ।।**
**ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ।।੭।।੧੧।।**[2]

***ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩।।***

ਨਮਸਕਾਰ ਹੈ ਤੈਨੂੰ ਹੇ ਬਾਬਾ, ਨਮਸਕਾਰ। ਹੇ ਆਦਿ ਪੁਰਖ! ਤੇਰਾ ਅੰਤ ਕੋਈ ਨਹੀਂ ਪਾ ਸਕਦਾ। ਤੂੰ ਕਈ ਵੇਸਾਂ ਵਿਚ ਸੰਭਾਲ ਕਰਦਾ ਹੈ। ਜਦੋਂ ਇਨ੍ਹਾਂ ਦੇ ਵਿਆਹ ਹੋਏ ਸਨ ਲਾੜੇ ਇਨ੍ਹਾਂ ਕੋਲ ਬੈਠੇ ਸੋਹਣੇ ਲਗਦੇ ਸਨ। ਵੱਡੇ ਵੱਡੇ ਡੋਲਿਆਂ ਵਿਚ ਪੈ ਕੇ ਆਈਆਂ

---

1. ਆਦਿ ਗ੍ਰੰਥ, ਪੰਨਾ 417
2. ਆਦਿ ਗ੍ਰੰਥ, ਪੰਨਾ 417

ਸਨ ਜਿਨ੍ਹਾਂ ਉਤੇ ਦੰਦ ਖੰਡ ਦੀ ਜੜ੍ਹਤ ਸੀ। ਸੱਸਾਂ ਉਪਰੋਂ ਪਾਣੀ ਵਾਰ ਕੇ ਪੀਤੇ ਹਨ। ਹੱਥ ਵਿਚ ਆਰਸੀਆਂ ਲਗੇ ਪਖੇ ਲਿਸ਼ਕਦੇ ਸਨ। ਜਦੋਂ ਬਹਿੰਦੀਆਂ ਸਨ ਲੱਖ ਲੱਖ ਮੁਬਾਰਕਾਂ ਮਿਲਦੀਆਂ ਸਨ, ਇਤਨੀਆਂ ਹੀ ਜਦੋਂ ਉਠਦੀਆਂ ਸਨ। ਗਰੀ ਛੁਹਾਰੇ ਖਾਂਦੀਆਂ ਪਤੀਆਂ ਨਾਲ ਸੇਜਾ ਦਾ ਸੁਖ ਲੈਂਦੀਆਂ ਸਨ। ਉਨ੍ਹਾਂ ਦੇ ਗਲ ਵਿਚ ਹੁਣ ਰੱਸੀਆਂ ਪਈਆਂ ਹੋਈਆਂ ਹਨ। ਮੋਤੀਆਂ ਦੀਆਂ ਮਾਲਾਂ ਤੋੜ ਲਈਆਂ ਗਈਆਂ ਹਨ। ਧਨ ਅਤੇ ਜੋਬਨ ਜਿਨ੍ਹਾ ਕਰ ਕੇ ਐਸ਼ ਲੁਟਦੀਆਂ ਸਨ ਹੁਣ ਦੋਵੇਂ ਹੀ ਵੈਰੀ ਬਣ ਗਏ ਹਨ। ਦੂਤਾਂ ਨੂੰ ਹੁਕਮ ਹੋ ਗਿਆ ਹੈ ਉਹ ਬੇਇੱਜ਼ਤ ਕਰਕੇ ਲੈ ਚਲੇ ਹਨ। ਉਸੇ ਦੇ ਭਾਣੇ ਵਿਚ ਵਡਿਆਈ ਮਿਲਦੀ ਹੈ ਭਾਣੇ ਵਿਚ ਹੀ ਸਜ਼ਾ। ਜੇ ਪਹਿਲੋਂ ਪਰਮਾਤਮਾ ਨੂੰ ਚੇਤਦੀਆਂ ਤਾਂ ਇਹ ਸਜ਼ਾ ਕਾਹਨੂੰ ਮਿਲਣੀ ਸੀ। ਬਾਦਸ਼ਾਹ ਐਸ਼ ਇਸ਼ਰਤ ਅਤੇ ਖੇਲ ਤਮਾਸ਼ਿਆਂ ਵਿਚ ਆਪਣੀ ਸੋਚ ਭੁਲਾ ਬੈਠੇ। ਹੁਣ ਬਾਬਰ ਦੀ ਦੋਹੀ ਫਿਰ ਗਈ ਹੈ ਹੁਣ ਕੰਵਰਾਂ ਨੂੰ ਰੋਟੀ ਨਹੀਂ ਮਿਲਦੀ। ਮੁਸਲਮਾਨ ਤੀਵੀਆਂ ਦੇ ਨਮਾਜ਼ ਦੇ ਵਕਤ ਘਟ ਰਹੇ ਹਨ। ਹਿੰਦਵਾਣੀਆਂ ਦੇ ਪੂਜਾ ਦੇ ਵੇਲੇ। ਹੁਣ ਬਿਨਾਂ ਸੁੱਚੇ ਚੌਂਕੇ ਵਿਚ ਬੈਠਿਆਂ ਇਸ਼ਨਾਨ ਕਰ ਦੇ ਹਿੰਦੂ ਤੀਵੀਆਂ ਟਿੱਕੇ ਕਿਸ ਤਰ੍ਹਾਂ ਲਾਣ। ਕਦੀ ਰਾਮ ਨੂੰ ਯਾਦ ਨਹੀਂ ਸੀ ਕੀਤਾ। ਹੁਣ ਖੁਦਾ ਦਾ ਨਾਮ ਲੈਣਾ ਵੀ ਨਹੀਂ ਮਿਲਦਾ। ਕੋਈ ਆਪਣੇ ਘਰਾਂ ਨੂੰ ਮੁੜ ਆ ਕੇ ਇਕ ਦੂਜੀ ਨੂੰ ਮਿਲ ਮਿਲ ਸੁਖ ਸਾਂਦ ਪੁੱਛਦੀਆਂ ਹਨ। ਇਕਨਾਂ ਦੇ ਭਾਗਾਂ ਵਿਚ ਇਹੋ ਲਿਖਿਆ ਹੈ ਕਿ ਹੁਣ ਬੈਠ ਬੈਠ ਆਪਣੇ ਦੁਖਾਂ ਨੂੰ ਰੋਣ। ਜੋ ਉਸ ਦਾ ਭਾਣਾ ਹੈ ਉਹੀ ਵਰਤਦਾ ਹੈ। ਨਾਨਕ! ਮਨੁੱਖ ਦੀ ਕੀ ਮਜਾਲ ਹੈ।

ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ॥
ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ॥
ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ॥੧॥
ਇਹੁ ਜਗੁ ਤੇਰਾ ਤੂ ਗੋਸਾਈ॥
ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ॥੧॥ ਰਹਾਉ॥
ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ॥
ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ॥
ਕਹਾਂ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ॥੨॥
ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥੩॥[1]

***ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩॥***

ਉਹ ਤਬੇਲੇ, ਘੋੜੇ ਤੇ ਉਨ੍ਹਾਂ ਤੇ ਚੜ੍ਹ ਕੇ ਖੇਡਾਂ ਕਰਨ ਵਾਲੇ ਕਿਥੇ ਗਏ। ਭੇਰਾਂ ਤੇ ਸ਼ਹਨਾਈਆਂ ਕਿਧਰ ਗਈਆਂ ਉਹ ਉੱਨ ਦੀਆਂ ਪੇਟੀਆਂ ਜਿਨ੍ਹਾਂ ਵਿਚ ਤਲਵਾਰਾਂ ਬੰਨ੍ਹਦੇ ਸਨ ਅਤੇ ਲਾਲ ਚੋਗੇ ਕਿਧਰ ਗਏ। ਉਹ ਸ਼ੀਸ਼ੇ ਤੇ ਉਨ੍ਹਾਂ ਨੂੰ ਵੇਖ ਮੂੰਹ ਬਾਂਕੇ ਬਣਾਣ ਵਾਲੇ ਕਿਧਰ ਗਏ। ਹੁਣ ਇੱਥੇ ਨਜ਼ਰੀ ਨਹੀਂ ਪੈਂਦੇ। ਇਹ ਜਗਤ ਤੇਰਾ ਹੈ। ਤੂੰ ਇਸ ਦਾ ਮਾਲਿਕ ਹੈ। ਇਕ ਘੜੀ ਵਿਚ ਤੂੰ ਰਚ ਦਿੰਦਾ ਹੈ ਅਤੇ ਘੜੀ ਵਿਚ ਨਾਸ ਕਰਕੇ

---

1. ਆਦਿ ਗ੍ਰੰਥ, ਪੰਨਾ 417

ਦੌਲਤ ਵੰਡ ਦਿੰਦਾ ਹੈ। ਉਹ ਘਰ, ਉਨ੍ਹਾਂ ਦੇ ਦਰਵਾਜ਼ੇ, ਬਾਗਾਂ ਵਿਚ ਬਣੇ ਮੰਡਪ, ਮਹੱਲ ਤੇ ਸੋਹਣੀਆਂ ਸਰਾਵਾਂ ਕਿਥੇ ਗਈਆਂ। ਉਹ ਨਰਮ ਸੇਜ ਤੇ ਲੇਟੀ ਇਸਤ੍ਰੀ ਜਿਸ ਨੂੰ ਵੇਖ ਨੀਂਦ ਉਡ ਜਾਂਦੀ ਸੀ ਕਿੱਥੇ ਗਈ। ਉਹ ਰਨਵਾਸ, ਪਾਨ ਵੇਚਣ ਵਾਲੇ ਅਤੇ ਪਾਨ ਕਿਧਰ ਗਏ। ਸਭ ਗਾਇਬ ਹੋ ਗਏ ਹਨ। ਇਸ ਦੌਲਤ ਲਈ ਬੜੀ ਦੁਨੀਆ ਨਸ਼ਟ ਹੋਈ। ਇਸ ਨੇ ਬਹੁਤ ਸਾਰਿਆਂ ਨੂੰ ਗੁੰਮਰਾਹ ਕੀਤਾ। ਪਾਪਾਂ ਬਿਨਾਂ ਇਕੱਠੀ ਨਹੀਂ ਹੁੰਦੀ ਅਤੇ ਮਰਨ ਵੇਲੇ ਨਾਲ ਨਹੀਂ ਜਾਂਦੀ। ਜਿਸ ਨੂੰ ਕਰਤਾ ਆਪ ਭੁਲੀ ਪਾਉਂਦਾ ਹੈ ਉਸ ਤੋਂ ਚੰਗਿਆਈਆਂ ਪਹਿਲੋਂ ਖੋਹ ਲੈਂਦਾ ਹੈ।

ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥੪॥
ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥
ਓਨੀ ਤੁਪਕ ਤਾਣਿ ਚਲਾਈ ਓਨੀ ਹਸਤਿ ਚਿੜਾਈ॥
ਜਿਨ ਕੀ ਚੀਰੀ ਦਰਗਹ ਪਾਟੀ ਤਿਨਾ ਮਰਣਾ ਭਾਈ॥
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ॥
ਇਕਨਾ ਪੇਰਣ ਸਿਰ ਖੁਰ ਪਾਟੇ ਇਕਨਾ ਵਾਸੁ ਮਸਾਣੀ॥
ਜਿਨ ਕੇ ਬੰਕੇ ਘਰੀ ਨ ਆਇਆ ਤਿਨ ਕਿਉ ਰੈਣਿ ਵਿਹਾਣੀ॥੬॥
ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ॥
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ॥
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ॥੭॥੧੨॥[1]

*ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩॥*

ਜਦੋਂ ਬਾਬਰ ਦੀ ਧਾਈ ਦੀ ਸੋੋਤ ਪਈ ਤਾਂ ਕਰੋੜਾਂ ਪੀਰਾਂ ਨੇ ਆਪਣੇ ਜੰਤ੍ਰਾਂ ਨਾਲ ਉਸ ਨੂੰ ਰੋਕਣ ਦਾ ਜਤਨ ਕੀਤਾ। ਪੀਰਾਂ ਦੇ ਥਾਨ ਅਤੇ ਮੁਕਾਮ ਅਤੇ ਹਿੰਦੂਆਂ ਦੇ ਪੱਕੇ ਮੰਦਰ ਸੜ ਗਏ ਅਤੇ ਰਾਜ ਕੰਵਰ ਟੋਟੇ ਟੋਟੇ ਕਰ ਕੇ ਮਿੱਟੀ ਵਿਚ ਰੋਲੇ ਗਏ। ਕਿਸੇ ਪੀਰ ਦੇ ਜਾਦੂ ਟੂਣੇ ਦਾ ਅਸਰ ਨਾ ਹੋਇਆ। ਕੋਈ ਮੁਗਲ ਅੰਨ੍ਹਾ ਨਾ ਹੋਇਆ। ਮੁਗਲਾਂ ਅਤੇ ਪਠਾਣਾਂ ਵਿਚ ਲੜਾਈ ਹੋਈ ਅਤੇ ਦੁਪਾਸੜ ਰਣ ਖੇਤਰ ਵਿਚ ਤਲਵਾਰ ਚਲੀ। ਉਨ੍ਹਾਂ ਬੰਦੂਕਾਂ ਤਾਣ ਕੇ ਚਲਾਈਆਂ। ਪਠਾਣਾਂ ਹਾਥੀ ਠੇਲ੍ਹੇ। ਜਿਨ੍ਹਾਂ ਦੀ ਚਿੱਠੀ ਦਰਗਾਹੋਂ ਹੀ ਫਟ ਗਈ ਹੈ ਉਨ੍ਹਾਂ ਤਾਂ ਮਰਨਾ ਹੈ। ਹਿੰਦੂ, ਮੁਸਲਮਾਨ, ਭਟੀ ਅਤੇ ਠਾਕੁਰ ਇਸਤ੍ਰੀਆਂ ਬੇਹਾਲ ਸਨ। ਇਕਨਾਂ ਦੇ ਕਪੜੇ ਸਿਰ ਤੋਂ ਪੈਰਾਂ ਤੀਕ ਫਟੇ ਹੋਏ ਸਨ ਅਤੇ ਕੁਝ ਮਸਾਣਾਂ ਵਿਚ ਜਾ ਟਿਕੀਆਂ ਸਨ। ਜਿਨ੍ਹਾਂ ਦੇ ਬਾਂਕੇ ਪਤੀ ਘਰ ਮੁੜ ਕੇ ਨਾ ਆਏ ਉਨ੍ਹਾਂ ਦੀ ਰਾਤ ਕਿਸ ਤਰ੍ਹਾਂ ਲੰਘੀ? ਇਹ ਦੁਖ ਅਤੇ ਸੁਖ ਤੇਰੇ ਭਾਣੇ ਵਿਚ ਵਾਪਰਦੇ ਹਨ। ਨਿਰੰਕਾਰ ਸਭ ਕੁਝ ਆਪਣੇ ਹੁਕਮ ਵਿਚ ਰਲਾ ਕੇ ਵਿਗਸਦਾ ਹੈ। ਨਾਨਕ ਹਰ ਕੋਈ ਆਪਣੇ ਕਰਮਾਂ ਅਨੁਸਾਰ ਲਿਖਿਆ ਫਲ ਪ੍ਰਾਪਤ ਕਰਦਾ ਹੈ।

---

1. ਆਦਿ ਗ੍ਰੰਥ, ਪੰਨੇ 417-418

# ਆਦਰਸ਼ਕ ਇਨਸਾਨ

**ਐਸੇ ਜਨ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ॥**
**ਜਾਤਿ ਵਰਨ ਤੇ ਭਏ ਅਤੀਤਾ ਮਮਤਾ ਲੋਭੁ ਚੁਕਾਇਆ॥੭॥**
**ਨਾਮਿ ਰਤੇ ਤੀਰਥ ਸੇ ਨਿਰਮਲ ਦੁਖੁ ਹਉਮੈ ਮੈਲੁ ਚੁਕਾਇਆ॥**
**ਨਾਨਕੁ ਤਿਨ ਕੇ ਚਰਨ ਪਖਾਲੈ ਜਿਨਾ ਗੁਰਮੁਖਿ ਸਾਚਾ ਭਾਇਆ॥੮॥੭॥**[1]
***ਪ੍ਰਭਾਤੀ ਮਹਲਾ ੧ ਅਸਟਪਦੀਆ॥***

ਅਜਿਹੇ ਲੋਕ ਸੰਸਾਰ ਵਿਚ ਵਿਰਲੇ ਹੀ ਹਨ ਜਿਨ੍ਹਾਂ ਨੂੰ ਪਰਮਾਤਮਾ ਨੇ ਪਰਖ ਕੇ ਆਪਣੇ ਖ਼ਜ਼ਾਨੇ ਵਿਚ ਪਾ ਲਿਆ ਹੈ। ਉਹ ਜਾਤਾਂ ਪਾਤਾਂ ਅਤੇ ਵਰਨਾਂ ਦਾ ਭੇਦ ਛੱਡ ਬੈਠੇ ਹਨ। 'ਮੇਰੀ ਮੇਰੀ' ਦਾ ਖਿਆਲ ਅਤੇ ਲੋਭ ਤਿਆਗ ਦਿਤੇ ਹਨ। ਨਾਮ ਵਿਚ ਰੰਗੇ ਹੋਏ ਉਹ ਸਵੱਛ ਤੀਰਥ ਬਣ ਗਏ ਹਨ ਜਿਨ੍ਹਾਂ ਵਿਚ ਨ੍ਹਾਤਿਆਂ ਹਉਮੈਂ ਦੀ ਮੈਲ ਤੇ ਦੁਖ ਦੂਰ ਹੋ ਜਾਂਦੇ ਹਨ। ਨਾਨਕ ਉਨ੍ਹਾਂ ਦੇ ਚਰਨ ਧੋਂਦਾ ਹੈ ਜਿਨ੍ਹਾਂ ਗੁਰੂ ਦੁਆਰਾ ਸੱਚੇ ਵਿਚ ਪ੍ਰੇਮ ਲਾ ਲਿਆ ਹੈ।

---

1. ਆਦਿ ਗ੍ਰੰਥ, ਪੰਨਾ 1395

---

ਸਿੰਘ ਬ੍ਰਦਰਜ਼, ਚਰਚ ਰੋਡ ਭੋਗਲ, ਨਵੀਂ ਦਿੱਲੀ ਤੋਂ ਟਾਈਪਸੈਟਿੰਗ ਹੋ ਕੇ ਡਾਇਮੰਡ ਲੀਥੋਗ੍ਰਾਫਰਜ਼, ਨਾਰਾਇਣਾ ਤੋਂ ਛਪੀ।